# ਵਰਿਆਮ

ਜੁਲਾਈ ੧੯੯੪

ਪਾਗ਼ਲ ਹਾਂ ਮੈਂ ਤਾਂ ਬਿੱਫਰੇ ਦਰਿਆ ਦੀ ਧਾਰ ਹਾਂ
ਤੂੰ ਆਪਣੀ ਸੋਚ ਬੰਦਿਆ ਮੈਂ ਤਾਂ ਤਿਆਰ ਹਾਂ

ਫੁੱਲਾਂ ਦੀ ਡਾਲ ਹਾਂ ਕਦੇ ਖੰਡੇ ਦੀ ਧਾਰ ਹਾਂ
ਦੇਖਣ ਨੂੰ ਐਵੇਂ ਕਾਲਿਆਂ ਹਰਫ਼ਾਂ ਦੀ ਡਾਰ ਹਾਂ

ਬਣਨਾ ਪਿਆ ਹੈ ਤੇਗ਼ ਵੀ ਭਾਵੇਂ ਰਬਾਬ ਤੋਂ
ਐਪਰ ਹਰੇਕ ਰੂਪ ਵਿਚ ਬੇਕਸ ਦਾ ਯਾਰ ਹਾਂ

ਉਹ ਜੰਗ ਜਿਹੜੀ ਹਰ ਸਮੇਂ ਬੰਦੇ ਦੇ ਮਨ 'ਚ ਹੈ
ਯਾਰੋ ਮੈਂ ਓਸ ਜੰਗ ਦਾ ਨਾਮਾਨਿਗਾਰ ਹਾਂ

ਸੁਰਜੀਤ ਪਾਤਰ

ਵਰਿਆਮ

ਜੁਲਾਈ-੧੯੯੪ ਜਿਲਦ-੧੯ ਅੰਕ—੯

## ਤਤਕਰਾ

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ
—ਗੁਰਬਚਨ ਸਿੰਘ ਨਾਮਧਾਰੀ ੮
ਸੂਟ ਕੇਸ (ਕਹਾਣੀ)—ਮਹਿੰਦਰ ਸਿੰਘ ਜੋਸ਼ੀ ੧੦
ਪਿੰਡੀ ਤੋਂ ਪਿੰਡ ਨੂੰ—ਜਗਦੀਸ਼ ਸਿੰਘ ੧੫
ਗ਼ਜ਼ਲ—ਚਰਨ ਸੀਚੇਵਾਲੀਆ ੧੭
ਅਭੁਲ ਯਾਦ - ਗੁਰਬਚਨ ਸਿੰਘ ੧੮
ਗੁਰੂ ਅਰਜਨ ਦੇਵ ਜੀ—ਜਗਦੀਸ਼ ਸਿੰਘ ੨੩
ਏਅਰ ਕੰਡੀਸ਼ਨਰ ਉਲੂ—ਪ੍ਰੀਤਮ ਸਿੰਘ ਪੰਛੀ ੨੫
ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ—
ਵਾਰਸ਼ਕ ਸੰਮੇਲਨ ਚੰਡੀਗੜ੍ਹ, ੨੯
ਸੰਗੀਤ ਸੰਮੇਲਨ ਜੰਮੂ ੩੧
ਕਹਾਣੀ ਪੰਜਾਬ—ਹੌਲਦਾਰ ਦਰਸ਼ਨ ਸਿੰਘ ੩੪
ਦੂਰਦਰਸ਼ਨ ਤੇ ਭਾਸ਼ਾਈ ਰਿਸ਼ਤਿਆ ਤੇ ਪਹਿਲਾ ਖੋਜ ਪ੍ਰਬੰਧ ੩੫
ਨਸੀਬ ਸਿੰਘ ਲਿੱਟ—ਭਗਤ ਸਿੰਘ ਨਾਮਧਾਰੀ ੩੭
ਪ੍ਰਤਿਕ੍ਰਿਆ ੪੧

### ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ,, |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੩੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

# ਖੇਡ ਭਾਵਨਾ

ਪਿਛਲੇ ਦਿਨੀਂ, ਪੂਰਾ ਇਕ ਮਹੀਨਾ ਅਮਰੀਕਾ ਵਿਚ ਹੋਏ ਸੰਸਾਰ ਫੁੱਟਬਾਲ ਮੁਕਾਬਲਿਆਂ ਕਰਕੇ ਸਾਰੀ ਦੁਨੀਆ ਵਿਚ ਫੁੱਟਬਾਲ ਦੀ ਲੋਕਪ੍ਰਿਯਤਾ ਦਾ ਬੁਖਾਰ ਚੜ੍ਹਿਆ ਰਿਹਾ ਹੈ। ਸਾਰੀ ਦੁਨੀਆ ਵਿਚ ਪਹਿਲਾਂ ਹੋਏ ਵੱਖ ਵੱਖ ਮੁਕਾਬਲਿਆਂ 'ਚੋਂ ਨਿਤਾਰ ਕੇ ਚੋਂਵੀ ਮੁਲਕਾਂ ਦੀਆਂ ਟੀਮਾਂ ਕੱਢੀਆਂ ਗਈਆਂ ਜੋ ਉਤਲੇ ਫਾਈਨਲ ਮੁਕਾਬਲੇ ਖੇਡਣ ਯੋਗ ਹੋਈਆਂ ਅਤੇ ਇਹਨਾਂ ਦੇ ਭੇੜ ਬੜੇ ਫਸਵੇਂ ਹੋਏ। ਕਹਿਣ ਨੂੰ ਤਾਂ ਬਰਾਜ਼ੀਲ ਦੇਸ਼ ਦੀ ਟੀਮ ਇਹ ਸਾਰਾ ਮੁਕਾਬਲਾ ਜਿੱਤ ਕੇ ਸੰਸਾਰ ਚੈਂਪੀਅਨ ਬਣ ਗਈ ਹੈ ਪਰ ਦੇਖਿਆ ਜਾਵੇ ਤਾਂ ਇਹਨਾਂ ਟੀਮਾਂ ਦੀ ਖੇਡ ਦੇ ਪੱਧਰ ਦਾ ਅੰਤਰ ਬਹੁਤ ਘਟ ਸੀ। ਕੋਈ ਵੀ ਟੀਮ ਉਪਰ ਆ ਸਕਦੀ ਸੀ। ਪ੍ਰਤੱਖ ਰੂਪ ਵਿਚ ਦਿਸਦਾ ਸੀ ਕਿ ਪਰਾਲਭਧ ਦਾ ਵੀ ਬਹੁਤ ਹਿੱਸਾ ਸੀ। ਖੈਰ ਬਹੁਤ ਸਾਰੇ ਲੋਕਾਂ ਨੇ ਆਪਣੇ ਆਪਣੇ ਟੈਲੀਵੀਜਨ ਸੈੱਟਾਂ ਤੇ ਘਟ ਜਾਂ ਵਧ ਇਹ ਮੁਕਾਬਲੇ ਦੇਖੇ ਹਨ, ਰਾਤਾਂ ਦੀਆਂ ਨੀਂਦਾਂ ਤ੍ਯਾਗ ਕੇ ਵੀ। ਬਰਾਜ਼ੀਲ ਪੈਨਲਟੀ ਕਿੱਕਾਂ ਰਾਹੀਂ ਜਿੱਤ ਗਿਆ। ਅਸੀਂ ਸਮਝਦੇ ਹਾਂ ਕਿ ਇਹ ਉਸ ਦੀ ਹੱਕੀ ਜਿੱਤ ਸੀ। ਜਦੋਂ ਕੋਈ ਟੀਮ ਪੂਰੇ ਵਕਤ ਅਤੇ ਵਾਧੂ ਵਕਤ ਵਿਚ ਕੋਈ ਗੋਲ ਨਹੀਂ ਕਰ ਸਕਦੀ ਤਾਂ ਉਸ ਨੂੰ ਸਮਝਣਾ ਚਾਹੀਦਾ ਹੈ ਕਿ ਉਹਦੀ ਜਿੱਤ ਯਕੀਨੀ ਨਹੀਂ ਹੈ। ਪੈਨਲਟੀ ਕਿੱਕ ਵੀ ਤਾਂ ਖੇਡ ਦਾ ਹਿੱਸਾ ਹਨ। ਇਕ ਲਾਉਣ ਵਾਲਾ ਤੇ ਇਕ ਰੋਕਣ ਵਾਲਾ ਹੁੰਦਾ ਹੈ। ਇਸ ਦੁਆਰਾ ਵੀ ਬੇਹਤਰ ਟੀਮ ਹੀ ਜਿਤਦੀ ਹੈ। ਇਸ ਟੀਮ ਦੀ ਜਿੱਤ ਨੂੰ ਦੇਸ਼ ਵਾਸੀਆਂ ਨੇ ਜੰਗ ਜਿੱਤਣ ਤੋਂ ਵੀ ਵਧ ਦੀਵਾਨਗੀ ਨਾਲ ਲਿਆ ਹੈ। ਹੋਵੇ ਵੀ ਕਿਉਂ ਨਾ ਆਖਰ ਕੌਮੀ ਸਨਮਾਨ ਦਾ ਮਾਮਲਾ ਹੈ।

ਇਸ ਟੂਰਨਾਮੈਂਟ ਦਾ ਸਭ ਤੋਂ ਵਧੀਆ ਜ਼ਿਕਰਯੋਗ ਇਹ ਪਹਿਲੂ ਸੀ ਕਿ ਇਸ ਵਿਚ ਸਖਤ ਜ਼ਾਬਤੇ ਨੂੰ ਕਾਇਮ ਰਖਿਆ ਗਿਆ। ਰੈਫਰੀਆਂ ਨੇ ਪੂਰੀ ਚੌਕਸੀ ਨਾਲ ਮੈਚ ਖਿਡਾਏ ਅਤੇ ਵੱਡੇ ਤੋਂ ਵੱਡੇ ਖਿਲਾੜੀ ਦੀ ਪ੍ਰਵਾਹ ਨਾ ਕੀਤੀ। ਟੀਮਾਂ ਨੇ ਵੀ ਉਚੇ ਕਿਰਦਾਰ ਨੂੰ ਕਾਇਮ ਰਖਿਆ। ਪਿਛਲੀ ਸੰਸਾਰ ਜੇਤੂ ਟੀਮ ਜਰਮਨੀ ਦੇ ਇਕ ਖਿਡਾਰੀ ਨੇ ਦਰਸ਼ਕਾਂ ਨੂੰ ਕੁਝ ਇਤਰਾਜ਼ਯੋਗ ਇਸ਼ਾਰੇ ਕੀਤੇ ਤਾਂ ਉਸ ਦੀ ਟੀਮ ਨੇ ਉਸ ਨੂੰ ਸਜ਼ਾ ਵਜੋਂ ਵਾਪਸ ਜਰਮਨੀ ਭੇਜ ਦਿਤਾ,

ਇਸੇ ਤਰ੍ਹਾਂ ਹੀ ਦੁਨੀਆਂ ਦੇ ਇਸੇ ਸਮੇਂ ਦੇ ਸਭ ਤੋਂ ਵਧ ਹਰਮਨ-ਪਿਆਰੇ ਖਿਡਾਰੀ ਅਰਜਨਟਾਈਨਾ ਦੇ ਮੈਰਾਡੋਨਾ ਨੂੰ ਨਸ਼ੀਲੀਆਂ ਦੁਆਈਆਂ ਦੀ ਵਰਤੋਂ ਕਰਨ ਦੇ ਜੁਰਮ ਵਿਚ ਟੂਰਨਾਮੈਂਟ ਤੋਂ ਬਾਹਰ ਕਰ ਦਿਤਾ ।

ਸੰਸਾਰ ਪਧਰ ਦੇ ਇਹਨਾਂ ਮੁਕਾਬਲਿਆਂ ਵਿਚ ਪਹੁੰਚਣ ਵਾਸਤੇ ਦੇਸ਼ਾਂ ਦੀਆਂ ਸਰਕਾਰਾਂ, ਖੇਡ ਸੰਸਥਾਵਾਂ ਅਤੇ ਖਿਡਾਰੀਆਂ ਦਾ ਉਚਾ ਕਿਰਦਾਰ, ਜ਼ਬਤ ਸਖਤ ਮਿਹਨਤ ਅਤੇ ਖੇਡ ਦੀ ਭਾਵਨਾ ਦਾ ਹੋਣਾ ਵਿਸ਼ੇਸ਼ ਗਲਾਂ ਹਨ । ਇਹ ਪੈਦਾ ਹੋ ਜਾਣ ਤਾਂ ਮੁਲਕ ਸੋਭਾ ਖਟਦੇ ਹਨ । ਇਹ ਗੁਣ ਹੋਣ ਤਾਂ ਟੀਮ ਜਿਤ ਕੇ ਜਾਂ ਹਾਰ ਕੇ ਵੀ ਜੱਸ ਖਟਦੀ ਹੈ ਮੁਲਕ ਦਾ ਨਾਂਅ ਉਚਾ ਕਰਦੀ ਹੈ । ਜੇ ਭਾਰਤ ਚਾਹੇ ਤਾਂ ਇਹ ਗੁਣ ਪੈਦਾ ਕਰਨੇ ਹੋਣਗੇ । ਸਿਰਫ ਖੇਡਣ ਵਾਲੀ ਟੀਮ ਨੂੰ ਨਹੀਂ ਦੇਸ਼ ਦੀ ਜਨਤਾ ਨੂੰ ਵੀ ।

ਪਿਛਲੇ ਦਿਨੀਂ ਭਾਰਤ ਦੀ ਸੰਸਾਰ ਪਧਰ ਤੇ ਸਰਦਾਰੀ ਕਾਫੀ ਸਮਾ ਦਰਜ ਕਰਾਉਣ ਵਾਲੀ ਖੇਡ ਹਾਕੀ ਦੇ ਸੰਬੰਧ ਵਿਚ ਵਾਹਵਾ ਮਾੜੀਆਂ ਖਬਰਾਂ ਆਉਂਦੀਆਂ ਰਹੀਆਂ । ਬੜੇ ਚਿਰ ਤੋਂ ਅੰਤਰਰਾਸ਼ਟਰੀ ਪੱਧਰ ਦੇ ਹਾਕੀ ਖਿਡਾਰੀ ਇਹ ਮੰਗ ਕਰਦੇ ਰਹੇ ਸਨ ਕਿ ਭਾਰਤੀ ਹਾਕੀ ਸੰਘ ਦਾ ਪ੍ਰਧਾਨ ਬਦਲਿਆ ਜਾਵੇ । ਫੇਰ ਪੰਜਾਬ ਪੁਲੀਸ ਦੇ ਮੁਖੀ ਸ. ਕੇ. ਪੀ. ਐਸ. ਗਿਲ ਦਾ ਨਾਮ ਇਸ ਅਹੁਦੇ ਲਈ ਅਗੇ ਆਇਆ ਤਾਂ ਉਹ ਜਿੱਤ ਵੀ ਗਏ । ਇਸ ਤੋਂ ਬਾਅਦ ਦਿਲੀ ਦੇ ਇਕ ਹੋਟਲ ਵਿਚ ਇਸ ਸੰਬੰਧ ਵਿਚ ਹੋਈ ਪਾਰਟੀ ਜਾਂ ਪਰੈਸ ਕਾਨਫਰੰਸ ਨੂੰ ਲੈ ਕੇ ਬਹੁਤ ਰੌਲਾ ਪਿਆ ਹੈ । ਦਿੱਲੀ ਦੇ ਅੰਗਰੇਜ਼ੀ ਅਖਬਾਰ ਸਟੇਟਸਮੈਨ ਦੇ ਦੋ ਪੱਤਰਕਾਰਾਂ ਨੂੰ ਕੁਟਿਆ ਗਿਆ ਅਤੇ ਖੁਲ੍ਹਾ ਇਲਜ਼ਾਮ ਪੰਜਾਬ ਪੁਲੀਸ ਅਤੇ ਗਿੱਲ ਸਾਹਿਬ ਤੇ ਲੱਗਾ । ਇਹ ਮਾਮਲਾ ਕੁਝ ਰਫਾ ਦਫਾ ਹੋ ਗਿਆ ਹੈ । ਖੇਡ ਦੀ ਕਾਮਯਾਬੀ ਵਾਸਤੇ ਜੋ ਡਸਿਪਲਿਨ ਜੋ ਜ਼ਬਤ ਚਾਹੀਦਾ ਹੈ ਉਸ ਦਾ ਜ਼ਰੂਰ ਘਾਣ ਹੋਇਆ ਹੈ । ਜੇ ਤਹਿ ਵਿਚ ਜਾਵੋ ਤਾਂ ਸਾਰੇ ਭਾਣੇ ਦਾ ਕਾਰਨ ਸ਼ਰਾਬ ਸੀ । ਇਹ ਸਭ ਨੂੰ ਪਤਾ ਹੈ ਕਿ ਅਜਿਹੇ ਥਾਵਾਂ ਤੇ ਸ਼ਰਾਬ ਦਾ ਵਿਤਰਨ ਅਤੇ ਸੇਵਨ ਆਮ ਹੁੰਦਾ ਹੈ । ਸ਼ਰਾਬ ਨੂੰ ਅਖਬਾਰਾਂ ਵਿਚ ਵਧੀਆ ਖਬਰਾਂ ਲੁਆਉਣ ਵਿਚ ਸਹਾਈ ਵੀ ਸਮਝਿਆ ਜਾਂਦਾ ਹੈ, ਪਰ ਕਈ ਵਾਰ ਇਸ ਦਾ ਸੇਵਨ ਖਤਰੇ ਦੇ ਨਿਸ਼ਾਨ ਤੋਂ ਵਧ ਜਾਂਦਾ ਹੈ ।

ਅਜੇ ਤਾਂ ਹਾਕੀ ਦੀ ਖੇਡ ਨੂੰ ਮੁੜ ਪਹਿਲਾਂ ਵਾਲਾ ਸਥਾਨ ਦਿਵਾਉਣ ਦਾ ਜਤਨ ਕਰਨਾ ਹੈ । ਸੰਸਾਰ ਪੱਧਰ ਤੇ ਜਿੱਤ ਕੇ ਟੀਮ ਆਵੇ ਫੇਰ ਜਸ਼ਨ ਕੁਝ ਸਮਝ ਵੀ ਆਉਂਦਾ ਲਗਦਾ ਹੈ । ਖੇਡ ਵਿਚ ਸਨਮਾਨਯੋਗ ਥਾਂ ਦਿਵਾਉਣ ਲਈ ਸਮੁਚੇ ਦੇਸ਼ ਨੂੰ ਆਮ ਕਰਕੇ ਅਤੇ ਖੇਡ ਜਗਤ ਨਾਲ ਸੰਬੰਧਤ ਸਜਣਾਂ, ਅਧਿਕਾਰੀਆਂ ਅਤੇ ਖਿਡਾਰੀਆਂ ਨੂੰ ਕਰੜੇ ਜ਼ਬਤ 'ਚੋਂ ਲੰਘਣਾ ਪਵੇਗਾ ।

## ਜ਼ਿਹਰ ਦੇ ਸ਼ਿਕਾਰ

ਪਰਿਆਵਰਨ, ਵਾਤਾਵਰਨ ਦੀ ਜਦੋਂ ਵੀ ਗਲ ਚਲਦੀ ਹੈ ਤੇ ਇਸ ਵਿਚ ਬਚਿਆਂ ਦੀ ਗਲ ਵਿਸ਼ੇਸ਼ ਤੌਰ ਤੇ ਹੁੰਦੀ ਹੈ । ਸਰਕਾਰ ਵਲੋਂ, ਅਦਾਰਿਆਂ ਵਲੋਂ ਕੋਈ ਵੀ ਸਮਾਗਮ ਹੋਵੇ ਜਲੂਸ ਹੋਵੇ ਸਕੂਲਾਂ ਦੇ ਬਚਿਆਂ ਨੂੰ ਲਿਆ ਕੇ ਇਹ ਸਿਰੇ ਚਾੜ੍ਹੇ ਜਾਂਦੇ ਹਨ । ਫੁਲਾਂ ਵਰਗੇ ਕੋਮਲ ਮਾਸੂਮ ਤੇ ਖਿੜੇ ਹੋਏ ਬੱਚੇ ਸਚਮੁੱਚ ਹੀ ਬਹੁਤ ਸੁਖਾਵਾਂ ਦ੍ਰਿਸ਼ ਬਣਦੇ ਹਨ ।

ਪਰ ਇਹ ਹੀ ਬੱਚੇ ਪ੍ਰਦੂਸ਼ਣ ਦਾ ਸਭ ਤੋਂ ਵਧ ਸ਼ਿਕਾਰ ਹੋ ਰਹੇ ਹਨ । ਆਪਣੇ ਵਜੂਦ ਤੋਂ ਵੀ ਭਾਰੇ ਬੈਗ ਚੁੱਕੀ ਇਹ ਬੱਚੇ ਤਪਹੀਏ ਸਕੂਟਰਾਂ ਵਿਚ ਬੋਰੀਆਂ ਵਾਂਗ ਲਦੇ ਹੁੰਦੇ ਹਨ । ਕੁਝ ਬਾਹਰ ਲਟਕਦੇ ਹੁੰਦੇ ਹਨ । ਕਦੇ ਕਿਸੇ ਨਹੀਂ ਪੁਛਿਆ ਇਕ ਸਕੂਟਰ ਵਿਚ ਕਿੰਨੇ ਬਚੇ ਹੋਣੇ ਚਾਹੀਦੇ ਹਨ । ਇਹਨਾਂ ਸਕੂਟਰਾਂ ਦੀ ਏਡੀ ਉੱਚੀ ਤੇ ਭਿਆਨਕ ਆਵਾਜ਼ ਰੋਜ਼ ਇਹਨਾਂ ਦੇ ਕੰਨਾਂ ਵਿਚ ਪੈਂਦੀ ਹੈ ਜੋ ਇਹਨਾਂ ਦੇ ਸੁਨਣ ਤੰਤੂ ਹੀ ਜ਼ਾਇਆ ਕਰ ਦਿੰਦੀ ਹੈ । ਇਹ ਉਚੀ ਸੁਨਣ ਬੋਲਣ ਲਗ ਪੈਂਦੇ ਹਨ ਅਤੇ ਸਭ ਤੋਂ ਭਿਆਨਕ ਜੋ ਗਲ ਹੁੰਦੀ ਹੈ ਉਹ ਇਹ ਕਿ ਮਿਟੀ ਦਾ ਤੇਲ ਮਿਲੇ ਪਟਰੋਲ ਕਾਰਨ ਜਾਂ ਖਰਾਬ ਮਸ਼ੀਨਰੀ ਕਰਕੇ ਇਹਨਾਂ ਸਕੂਟਰਾਂ ਚੋਂ ਜੋ ਗੰਦਾ ਤੇ ਕੌੜਾ ਧੂੰਆਂ ਨਿਕਲਦਾ ਹੈ ਉਹ ਸਾਰਾ ਹੀ ਇਹਨਾਂ ਦੇ ਅੰਦਰ ਜਾਂਦਾ ਹੈ । ਇਹਨਾਂ ਦੇ ਫੇਫੜੇ ਅਖੀਆਂ ਸਭ ਨੁਕਸਦਾਰ ਹੋ ਜਾਂਦੇ ਹਨ । ਮਾਪਿਆਂ ਨੂੰ ਵੀ ਪਤਾ ਨਹੀਂ ਕਿ ਜਿਹੜੇ ਬੱਚੇ ਉਹ ਸ਼ਿੰਗਾਰ ਕੇ ਸਕੂਲ ਭੇਜ ਰਹੇ ਹਨ ਉਹਨਾਂ ਦੀ ਸਿਹਤ ਨਾਲ ਕੀ ਹੋ ਰਿਹਾ ਹੈ । ਘਰ ਆ ਕੇ ਇਹ ਬੱਚੇ ਦੁੱਧ ਪੀਣ ਰੋਟੀ ਖਾਣ ਤੋਂ ਪਰਹੇਜ਼ ਕਰਦੇ ਹਨ । ਕੋਈ ਗੱਡੀ ਜਿੰਨਾ ਮਰਜ਼ੀ ਧੂਆਂ ਛਡੀ ਜਾਵੇ । ਨੁਕਸ ਕਾਰਨ ਉਹ ਕਿੰਨੀ ਭਿਆਨਕ ਆਵਾਜ਼ ਪੈਦਾ ਕਰੇ ਕੋਈ ਵੀ ਪੁਛਣ ਵਾਲਾ ਨਹੀਂ । ਇਸ ਗਲ ਵਲ ਕਿਸੇ ਦਾ ਧਿਆਨ ਵੀ ਨਹੀਂ । ਨਾ ਮਾਪਿਆਂ ਦਾ ਨਾ ਸਕੂਲ ਵਾਲਿਆਂ ਦਾ ਅਤੇ ਨਾ ਸਰਕਾਰ ਦਾ । ਆਪਣੇ ਭਵਿਖ ਵਾਸਤੇ ਏਨੀ ਬੇਫਿਕਰੀ ਸੰਗੀਨ ਤੌਰ ਤੇ ਮੁਜਰਮਾਨਾ ਹੈ ।

**—ਜਗਦੀਸ਼ ਸਿੰਘ**

# "ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ"

—ਗੁਰਬਚਨ ਸਿੰਘ ਨਾਮਧਾਰੀ—

ਬਚਪਨ ਦੀ ਦਹਿਲੀਜ਼ ਨੂੰ ਲੰਘ ਜਵਾਨੀ ਦੀ ਰੇਖਾ ਨੂੰ ਹੁਣੇ-ਹੁਣੇ ਛੂਹਣ ਵਾਲੇ ਯੁਵਕ 'ਸਿਧਾਰਥ' ਨੇ ਵੇਖਿਆ, ਇਕ ਬਿਰਧ ਔਰਤ ਨੂੰ। ਰਾਜੇ ਪਿਤਾ ਦੇ ਹੁਕਮ ਨਾਲ, ਦੁਖਾਂ ਦੇ ਪਰਛਾਵੇਂ ਤੋਂ ਵੀ ਦੂਰ ਪਾਲੇ ਗਏ ਰਾਜਕੁਮਾਰ ਸਿਧਾਰਥ ਨੇ ਜਦ ਪਹਿਲੀ ਵਾਰ ਜੀਵਨ ਦੇ ਇਸ "ਅੰਤਮ ਪੜਾਅ" ਨੂੰ ਵੇਖਿਆ, ਤਾਂ ਸੋਚੀਂ ਪੈ ਗਿਆ। ਸਾਥੀ ਕੋਚਵਾਨ ਤੋਂ ਪੁਛਿਆ, ਤਾਂ ਜਾਣਿਆ, ਇਹ ਜੀਵਨ ਦਾ "ਸਤਿ" ਹੈ। ਸੁਬਹ ਦੁਪਹਿਰ ਅਤੇ ਸ਼ਾਮ ਵਾਂਗ, ਬਾਲ ਜਵਾਨੀ ਅਤੇ ਬਿਰਧਾਵਸਥਾ ਤੋਂ ਗੁਜ਼ਰਦਾ ਹੋਇਆ ਹਰ ਮਨੁਖ ਅੰਤ ਮੌਤ ਦੇ ਹਨੇਰੇ ਵਿਚ ਲੀਨ ਹੋ ਜਾਂਦਾ ਹੈ। 'ਯੁਵਕ' ਬੇਚੈਨ ਹੋ ਗਿਆ। ਮਨੁਖ ਕਿਉਂ ਜਨਮ ਲੈਂਦਾ ਹੈ ? ਕਿਉਂ ਜੀਵਨ ਦੇ ਇਤਨੇ ਦੁੱਖ ਝਲਦਾ ਹੈ ਅਤੇ ਕਿਉਂ ਮਰਦਾ ਹੈ ਮਨੁਖ ?

"ਆਜ ਦੇਖੀ ਮੈਂ ਨੇ ਜਰਾ
ਕਿਆ ਐਸੀ ਹੀ ਹੋ ਜਾਏਗੀ,
ਮੇਰੀ ਯਸ਼ੋਧਰਾ।"

ਅੱਜ ਪਹਿਲੀ ਵਾਰ ਮੈਂ ਬੁਢਾਪਾ ਵੇਖਿਆ। ਕੀ ਰੂਪ ਅਤੇ ਸੁੰਦਰਤਾ ਦੀ ਦੇਵੀ ਮੇਰੀ ਪਤਨੀ ਯਸ਼ੋਧਰਾ ਵੀ ਸ਼ਕਤੀ ਸੌਂਦਰਯ ਵਿਹੀਨ ਇਕ ਦਿਨ ਇਸੇ ਤਰ੍ਹਾਂ ਅਸ਼ੱਕਤ, ਅਨਾ-ਕਰਸ਼ਕ ਬੁੱਢੀ ਬਣ ਜਾਏਗੀ ? ਕਿਸ਼ੋਰ ਸਿਧਾਰਥ ਦੇ ਮਨ-ਮਸਤਕ ਤੇ ਇਹ ਪ੍ਰਸ਼ਨ ਹਥੌੜੇ ਵਾਂਗ ਉਦੋਂ ਤਕ ਵਜਦਾ ਰਿਹਾ ਜਦੋਂ ਤਕ "ਸਤਿ" ਨੂੰ ਜਾਣ, ਆਪ ਭੀ ਸਤ ਸਵਰੂਪ ਨਾ ਹੋ ਗਿਆ।

ਸ੍ਰਿਸ਼ਟੀ ਦੇ ਪ੍ਰਾਰੰਭ ਤੋਂ ਹੀ ਧਰਮ ਚਿੰਤਕਾਂ, ਮੁਨੀਸ਼ੀਆਂ ਨੂੰ ਅੰਦੋਲਿਤ ਕਰਦਾ ਰਿਹਾ ਹੈ, ਇਹ ਪ੍ਰਸ਼ਨ।

"ਪੁਨਰਪਿ ਜਨਮੰ, ਪੁਨਰਪਿ ਮਰਨੰ,
ਪੁਨਰਪਿ ਜਨਨੀ ਜਟਰੇ ਸ਼ਯਨੰ।'

ਅਰਥਾਤ, ਫ਼ਿਰ ਜਨਮ ਲੈਣਾ, ਫਿਰ ਮਰਨਾ ਅਤੇ ਫਿਰ ਕਿਸੇ ਮਾਤਾ ਦੀ ਕੁੱਖ ਵਿਚ ਨੌਂ ਮਹੀਨੇ ਦਾ ਵਾਸ ਕਰ ਨਵੇਂ ਜਨਮ ਦੀ ਤਿਆਰੀ। ਸਦੀਆਂ ਦੀ ਖੋਜ ਤੋਂ ਬਾਦ ਰਿਸ਼ੀਆਂ ਨੇ ਕਿਹਾ—

"ਜੀਵਨਮਏਵ ਦੁਖੰ" ਅਰਥਾਤ ਜੀਵਨ ਹੀ ਦੁਖ ਦਾ ਕਾਰਨ ਹੈ। ਕਿਉਂ ਲੈਂਦਾ ਤੇ, ਪ੍ਰਾਣੀ ਬਾਰ-ਬਾਰ ਜਨਮ ?

ਪੰਜਵੇਂ ਪਾਤਸ਼ਾਹ ਨੇ ਜਵਾਬ ਦਿਤਾ—

"ਭਈ ਪਰਾਪਤਿ ਮਾਨੁਖ, ਦੇਹੁਰੀਆ
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ"

ਅਰਥਾਤ ਅਨੰਤ ਕਾਲ ਤੋਂ ਚਲ ਰਹੀ ਜੀਵ-ਯਾਤ[ਰਾ] ਤੋਂ ਬਾਦ ਬਿਸਰਾਮ ਪ੍ਰਾਪਤੀ ਦਾ ਅਵਸਰ ਹੈ, ਇਹ "ਮਨੁ[ਖ] ਦੇਹ"। "ਚਿਰ-ਕਾਲ ਦੀ ਲੰਬੀ ਦੁਖਦਾਈ ਰੇਗਿਸਤਾ[ਨੀ] ਯਾਤਰਾ ਤੋਂ ਉਪ੍ਰੰਤ ਹਰਿਆਲੀ ਦਾ ਇਕ ਮੌਕਾ। ਪਰ ਪ੍ਰਸ਼[ਨ] ਹੈ, ਕਿਸ ਤਰ੍ਹਾਂ ਗੁੱਥੀ ਸੁਲਝੇ, ਇਸ ਪ੍ਰਸ਼ਨ ਦੀ ਕਿਸ ਤਰ੍ਹਾਂ ਸਾਖਿਆਤਕਾਰ ਹੋਏ ਸਤਿ ਦਾ ? ਕਿਸ ਤਰ੍[ਹਾਂ] ਸਹੀ ਉਪਯੋਗ ਕਰ ਸਕੀਏ ਇਸ ਛਣਿਕ "ਹਰੀਆਵਲ[ੀ] ਦਾ ? ਕਿਸ ਤਰ੍ਹਾਂ "ਨਰ" ਨੂੰ "ਨਾਰਾਯਣ" ਵਿਚ ਪਰਿਣ[ਤ] ਕਰ ਸਕੀਏ ? ਗੁਰੂ ਨਾਨਕ ਦੀ ਇਹੋ ਜਿਹੀ ਵਿਆਕੁਲਤ[ਾ] ਝਲਕਦੀ ਹੈ, ਉਨ੍ਹਾਂ ਦੀ ਬਾਣੀ ਵਿਚ।

'ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥'

ਕਿਵੇਂ ਸਚਿਆਰ ਹੋਇਐ, ਉਸ ਪਰਮ ਪਿਤਾ ਦ[ੀ] ਨਜ਼ਰ ਵਿਚ ? ਕਿਵੇਂ ਪਾਲ ਟੁਟੇ ਕੂੜ ਦੀ ? ਸਦੀਆਂ ਤ[ੋਂ] ਖੋਜ ਵਿਚ ਲਗੇ-ਸੰਤਾਂ, ਭਗਤਾਂ ਦੇ ਪ੍ਰਸ਼ਨ ਨੂੰ ਬਾਣੀ ਦਿਤ[ੀ] ਹੈ ਗੁਰੂ ਨਾਨਕ ਨੇ।

ਥੋੜ੍ਹਾ ਅਗੇ ਆਪ ਹੀ ਸਮਾਧਾਨ ਕੀਤਾ ਗੁਰੂ ਨਾਨਕ ਨੇ

"ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ
ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ॥"

"ਸਰਵਾਂਗ ਸੁੰਦਰ" ਹੈ, ਗੁਰੂ ਨਾਨਕਾ ਦਾ ਇ[ਹ] "ਮੁਕਤੀ-ਮਾਰਗ।" ਕਰਮ ਅਤੇ ਨਦਰ ਦਾ ਸੁਮੇਲ[।] ਸੁਭ ਕਰਮਾਂ ਕਰਕੇ ਇਹ ਮਨੁਖੀ ਜਾਮਾ ਮਿਲਿਆ, ਪ੍ਰਭੂ ਦ[ੀ] ਕਿਰਪਾ ਨਾਲ ਮੁਕਤੀ ਦਾ ਦੁਆਰ ਮਿਲੇਗਾ। ਕਿਤਨ[ਾ] ਸੋਹਣਾ ਰੂਪਮ ਕੀਤਾ ਹੈ, ਗੁਰੂ ਨਾਨਕ ਨੇ। ਸਮੂਹ ਸ਼ਾਸਤ੍[ਰਾਂ] ਦਾ ਨਿਚੋੜ" "ਵੇਦ-ਰਿਚਾਵਾਂ" ਦਾ ਸਾਰ ਸਿਮਟ ਗਿਆ ਹੈ, ਗੁਰੂ ਨਾਨਕ ਦੀਆਂ ਉਪ੍ਰੋਕਤ ਦੋ ਤੁਕਾਂ ਵਿਚ। "ਕਰਮ" ਕਰ ਪਰ "ਕਿਰਪਾ" ਦਾ ਪਾਤ੍ਰ ਬਨਣ ਦੀ ਉਡੀਕ ਕਰ। ਕਰਤਵ[੍ਯ] ਕਰ ਅਧਿਕਾਰਾਂ ਦੀ ਮੰਗ ਨਾ ਕਰ। ਉਪਨਿਸ਼ਦ ਸੂਤ੍ਰ ਹੈ—

"ਕਰਮ ਕਰ ਮੁਫੀਟਸਕੀ" ਅਰਥਾਤ ਕਰਮ ਕਰ, ਪਰ ਉਸ ਦਾ ਤਿਆਗ ਕਰ ਦੇ। ਅਰਥਾਤ ਫਲ ਦੀ ਆਸ ਨਾ ਕਰ।

ਭਗਵਾਨ ਕ੍ਰਿਸ਼ਨ ਗੀਤਾ ਵਿਚ ਅਰਜਨ ਨੂੰ ਉਪਦੇਸ਼

ਦਿੰਦੇ ਹਨ।

"ਕਰਮਨਯੇ ਵਾਧਿਕਾਰਸਤੇ, ਮਾ ਫਲੇਸ਼ੂ ਕਦਾਚਨਾ"

ਅਰਥਾਤ ਹੇ ਅਰਜਨ ਤੂੰ ਕਰਮ ਕਰ ਪਰ ਫਲ ਦੀ ਆਸਾ ਨਾ ਕਰ! ਫਲ ਦੀ ਆਸਾ ਸਹਿਤ ਕੀਤਾ ਹੋਇਆ ਕਰਮ ਅਰਥਾਤ ਕਾਮਨਾ ਦੇ ਅਧੀਨ ਕਰਮ। ਕਾਮਨਾ ਨਾਲ ਦੂਸ਼ਿਤ ਹੋਇਆ ਕਰਮ, ਪੂਜਾ, ਅਰਚਨਾ ਸਭ ਵਿਅਰਥ। ਮੰਗਾਂ ਨਾਲ ਭਰਿਆ ਕ੍ਰਿਤਯ ਕਦੀ "ਧਾਰਮਕ ਕ੍ਰਿਤਯ" ਨਹੀਂ ਬਣ ਸਕਦਾ।

ਸ਼ੁਭ ਕਰਮਾਂ ਤੇ ਹੀ ਨਦਰ (ਕਿਰਪਾ) ਦੀ ਫੁਹਾਰ ਪੈਂਦੀ ਹੈ। ਸ਼ੁਭ ਕਰਮਾਂ ਦੇ ਸਾਗਰ ਤੋਂ ਉਠੇ ਹੋਏ ਬੱਦਲ ਹੀ 'ਨਦਰ ਦੇ ਆਕਾਸ਼' ਤੋਂ ਵਰਸਦੇ ਹਨ। ਕਰਮ (ਸਾਕਾਮ) ਨੇ ਹੀ ਤੋੜਿਆ ਹੈ, ਕਰਮ (ਨਿਸ਼ਕਾਮ) ਹੀ ਜੋੜੇਗਾ। ਇਸੇ ਕਰਕੇ ਗੁਰੂ ਨਾਨਕ ਕਹਿੰਦੇ ਹਨ—ਦੋਨੋਂ ਜ਼ਰੂਰੀ ਹਨ। ਕਰਮ ਅਤੇ ਨਦਰ ਦੋਨਾਂ ਦਾ ਸਮ-ਅਨੁਪਾਤ ਅਰਥਾਤ "ਸ਼ਿਆਮ ਨੂੰ ਸਮਰਪਿਤ ਕਰਮ! ਅਗਨ ਔਰ ਜਲ ਦਾ ਮੇਲ।" 'ਰਿਗ ਵੇਦ' ਦੀਆਂ ਤੁਕਾਂ ਹਨ—"ਅਗਨੀ ਸੋਮਾਮੁਆਂ ਸਮ ਕਕੋਤੀ ਯਹ ਕਰਮਹ"। ਅਰਥਾਤ "ਅਗਨੀ ਔਰ ਜਲ ਦੋਨੋਂ ਦਾ ਸਮ-ਅਨੁਪਾਤ (ਬਰਾਬਰ ਮੇਲ) ਹੀ ਕਰਮ ਹੈ।" ਸ੍ਰਿਸ਼ਟੀ ਦੋ ਪ੍ਰਮੁਖ ਤੱਤਾਂ ਤੋਂ ਬਣੀ ਹੈ—(੧) ਅਗਨੀ, (੨) ਜਲ। ਅਗਨੀ ਪ੍ਰਤੀਕ ਹੈ 'ਕਰਮ' ਦੀ ਅਤੇ ਜਲ ਪ੍ਰਤੀਕ ਹੈ 'ਕਿਰਪਾ' ਦਾ। ਇਕ ਸਿੱਕੇ ਦੇ ਦੋ ਪਹਿਲੂ—ਇਕ ਦੇ ਬਿਨਾਂ ਦੂਸਰਾ ਵਿਅਰਥ। ਸਬਜ਼ੀ ਬਨਾਉਣ ਲਈ ਥੱਲੇ ਅਗਨ ਦੀ ਤਪਸ਼ ਜ਼ਰੂਰੀ ਅਤੇ ਜ਼ਰੂਰਤ ਅਨੁਸਾਰ ਸਬਜ਼ੀ ਵਿਚ ਜਲ ਵੀ ਜ਼ਰੂਰੀ। ਜੇ ਅਗਨ ਵਧ ਜਾਏ ਤਾਂ ਸਬਜ਼ੀ ਸੜ ਜਾਏਗੀ, ਪਰ ਜੇ ਜਲ ਵਧ ਹੋਏ ਤਾਂ ਸਬਜ਼ੀ ਠੀਕ ਤਰ੍ਹਾਂ ਪੱਕ ਨਹੀਂ ਸਕੇਗੀ। ਇਸੇ ਕਰਕੇ ਗੁਰੂ ਨਾਨਕ ਕਹਿੰਦੇ ਹਨ—'ਕਰਮੀ ਆਵੈ ਕਪੜਾ ਨਦਰੀ ਮੋਖ ਦੁਆਰ'। ਗੁਰੂ ਨਾਨਕ ਦਾ ਮਾਰਗ 'ਮਧਿਅ-ਮਾਰਗ' ਹੈ। ਕਰਮ ਅਤੇ ਕਿਰਪਾ ਦੇ ਸੰਗਮ ਦਾ ਮਾਰਗ।

ਗੌਤਮ ਬੁੱਧ ਗਿਆਨ ਦੀ ਖੋਜ ਵਿਚ ਸਨ। ਕਠਿਨ ਤਪੱਸਿਆ ਦੀ ਅਗਨ ਨੇ ਸਰੀਰ ਨੂੰ ਸੁਕਾ ਕੇ ਪਿੰਜਰ ਕਰ ਦਿਤਾ। ਰੋਜ਼ ਦੀ ਤਰ੍ਹਾਂ ਇਕ ਦਿਨ ਭਿਖਿਆ ਲੈਣ ਸਰਸਵਤੀ ਨਦੀ ਤੋਂ ਪਾਰ ਇਕ ਪਿੰਡ ਵਿਚ ਗਏ। ਭਿਖਿਆ ਲੈ, ਵਾਪਸ ਆਉਣ ਲਗਿਆਂ ਪੈਰਾਂ ਜਵਾਬ ਦੇ ਦਿਤਾ। ਉਹੀ ਸਰਸਵਤੀ, ਜਿਸ ਨੂੰ ਦਿਹਾੜੀ ਵਿਚ ਕਈ ਕਈ ਵਾਰ ਦੌੜਦੇ ਹੋਏ ਲੰਘ ਜਾਂਦੇ ਸਨ, ਅਜ ਗੋਡੇ ਗੋਡੇ ਪਾਣੀ ਨੂੰ ਲੰਘਣਾ ਵੀ ਮੁਸ਼ਕਲ ਹੋ ਗਿਆ। ਨਦੀ ਦੇ ਕੰਢੇ ਤੇ ਹੀ ਇਕ ਰੁੱਖ ਦੇ ਥੱਲੇ (ਅਸ਼ੋਕ ਬਿਰਖ ਦੇ ਥੱਲੇ) ਬੈਠ ਗਏ। ਤੱਪ ਦੀ ਪ੍ਰਚੰਡ ਅਗਨੀ ਵਿਚ ਤਪ ਕੇ ਸਰੀਰ ਪਿੰਜਰ ਮਾਤਰ ਰਹਿ ਗਿਆ। ਉਹ 'ਸਾਧਕ' ਅਜੇ ਵੀ ਪ੍ਰਭੂ ਤੋਂ ਦੂਰ ਸੀ। ਤੀਸਰੇ ਦਿਨ ਇਕ ਗਡਰੀਆ ਭੇਡਾਂ ਚਾਰਦਾ, ਹੱਥ ਵਿਚ 'ਇਕ ਤਾਰੇ' ਤੇ ਮਸਤੀ ਵਿਚ ਇਕ ਗੀਤ ਗੁਣਗੁਣਾਂਦਾ ਲੰਘਿਆ। 'ਸਾਧਕ' ਦੀ ਤੰਦ ਟੁੱਟ ਗਈ। ਗੀਤ ਦਾ ਅਰਥ ਸੀ—"ਸਿਤਾਰ ਦੀ ਤਾਰ ਨੂੰ ਇਤਨਾ ਢਿੱਲਾ ਨਾ ਛੱਡ ਕਿ ਸੁਰ ਹੀ ਨਾ ਨਿਕਲੇ ਅਤੇ ਇਤਨਾ ਜ਼ਿਆਦਾ ਭੀ ਨਾ ਕੱਸ ਕਿ ਤਾਰ ਹੀ ਟੁੱਟ ਕੇ ਬਿਖਰ ਜਾਏ।" ਗੀਤ ਸੁਣ 'ਯੁਵਾ ਸਾਧਕ' ਦੀਆਂ ਅੱਖਾਂ ਵਿਚ ਚਮਕ ਆ ਗਈ। ਕਿਹਾ ਜਾਂਦਾ ਹੈ—ਅਨਪੜ੍ਹ ਗਡਰੀਏ ਦਾ ਗੀਤ ਹੀ 'ਯੁਵਾ ਸਾਧਕ' ਨੂੰ "ਬੁੱਧ" ਬਣਾ ਗਿਆ। ਸਾਲਾਂ ਦੀ ਤਪਸ਼ ਵਿਚ ਤਪ ਰਹੀ ਸਬਜ਼ੀ ਨੂੰ ਕਿਰਪਾ ਦਾ ਜਲ ਦੇ ਗਿਆ, ਉਹ ਭੋਲਾ ਆਯਾਲੀ।

ਗੁਰੂ ਨਾਨਕ ਨੇ ਕੀਤਾ ਸਮਨਵੈ ਦਾ ਮਾਰਗ। ਮਾਇਆ ਵਿਚ ਹੀ ਉਦਾਸ ਹੋ ਜਾਣ ਦਾ ਮਾਰਗ। ਗ੍ਰਿਹਸਥ ਵਿਚ ਹੀ ਸੰਨਿਅਸਥ ਹੋ ਜਾਣ ਦਾ ਮਾਰਗ। ਅਗਨ ਔਰ ਜਲ ਦੇ ਸਮ ਅਨੁਪਾਤ ਦਾ ਮਾਰਗ। 'ਨਰ' ਦੇ 'ਨਾਰਾਇਣ' ਹੋਣ ਦੀ ਵਿਧੀ। ਪ੍ਰਾਣੀ ਦੇ ਪਰਮੇਸ਼ਵਰ ਵਿਚ ਲੀਨ ਹੋ ਜਾਣ ਦਾ ਮਾਰਗ। ਹੁਣ ਜ਼ਰੂਰਤ ਨਾ ਰਹਿ ਗਈ ਪਰਿਵਾਰ ਤਿਆਗ ਜੰਗਲ ਪਲਾਯਣ ਦੀ। ਵਹਿਰਭਾਵ ਚੁਕ ਗਿਆ, ਪ੍ਰਾਣੀ ਅੰਤਰਮੁਖੀ ਹੋ ਗਿਆ।

"ਕਤ ਜਾਈਐ ਰੇ, ਘਰਿ ਲਾਗੋ ਰੰਗੁ
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥
(ਬਸੰਤ ਰਾਮਾਨੰਦ)

ਰੰਗ ਜਦੋਂ ਭੀ ਲਗੇਗਾ ਘਰ (ਅੰਤਸ਼) ਵਿਚ ਹੀ। ਮਨ ਦੀ ਚੰਚਲਤਾ ਚਿਤ ਦੀ ਦੌੜ ਨੂੰ ਪੰਗੂ (ਲੰਗੜਾ) ਕਰ ਦੇਣ ਦੀ ਵਿਧੀ ਹੈ। ਗੁਰੂ ਤੇਗ ਬਹਾਦਰ ਫੁਰਮਾਉਂਦੇ ਹਨ:

"ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ।"

ਘਰ ਛਡਿਆ, ਕਰਮ ਦੀ ਅਗਨੀ ਵੀ ਛੁਟ ਗਈ। ਸਬਜ਼ੀ ਗਲਦੀ ਰਹੀ। ਗੁਰੂ ਨਾਨਕ ਨੇ ਪ੍ਰਭੂ ਕਿਰਪਾ ਨੂੰ ਜੋੜਿਆ ਸ਼ੁਭ ਕਰਮਾਂ ਨਾਲ। ਸੇਵਾ ਨੂੰ ਜੋੜਿਆ ਹੈ ਸਿਮਰਨ ਦੇ ਨਾਲ। ਸੰਸਾਰ ਨੂੰ ਮਿਲਾਇਆ ਹੈ ਕਰਤਾਰ ਦੇ ਨਾਲ। ਘਰ ਨੂੰ ਹੀ ਬਣ ਜਿਹਾ ਅਨਾਸ਼ਕਤ ਕਰਨ ਦਾ ਮਾਰਗ ਹੈ ਗੁਰੂ ਨਾਨਕ ਦਾ। ਗੁਰੂ ਗੋਬਿੰਦ ਸਿੰਘ ਕਹਿੰਦੇ ਹਨ:

"ਰੇ ਮਨ ਐਸੋ ਕਰ ਸੰਨਿਆਸਾ॥
ਬਨ ਸੇ ਸਦਨ ਸਬੈ ਕਰਿ ਸਮਝਹੁ,
ਮਨ ਹੀ ਮਾਹਿ ਉਦਾਸਾ॥"

# ਸੂਟਕੇਸ

—ਮਹਿੰਦਰ ਸਿੰਘ ਜੋਸ਼ੀ

ਮਹਿੰਦਰ ਸਿੰਘ ਜੋਸ਼ੀ ਪੰਜਾਬੀ ਕਹਾਣੀ ਸਾਹਿਤ ਦਾ ਬਹੁਤ ਸਨਮਾਨਯੋਗ ਨਾਮ ਹੈ। ਉਹ ਕੇਵਲ ਜੱਜ ਦੀ ਹੀ ਉੱਚੀ ਤੋਂ ਉੱਚੀ ਕੁਰਸੀ ਤੇ ਬਿਰਾਜਮਾਨ ਨਹੀਂ ਹੋਇਆ, ਸਗੋਂ ਸਾਹਿਤ ਪ੍ਰੇਮੀਆਂ ਦੇ ਦਿਲਾਂ ਦੇ ਸਿੰਘਾਸਨ ਤੇ ਵੀ ਉਸ ਦਾ ਕਬਜ਼ਾ ਹੈ। ਕਾਨੂੰਨੀ ਨਿਆਂਕਾਰ ਵਾਂਗ ਉਹ ਹੀ ਕਹਾਣੀ ਦੀਆਂ ਪਰਤਾਂ ਫਰੋਲਦਾ, ਘੋਖਦਾ, ਪੜਤਾਲਦਾ ਅਤੇ ਅੰਤ ਉਤੇ ਪਾਠਕਾਂ ਸਾਮ੍ਹਣੇ ਪੇਸ਼ ਕਰਦਾ ਹੈ। ਚਰਚਿਤ ਕਹਾਣੀ 'ਸੂਟਕੇਸ' ਦੀ ਵੀ ਇਹ ਸਿਫਤ ਹੈ ਕਿ ਜਿਥੇ ਇਸ ਦੀ ਦਿਲ ਨੂੰ ਹਲੂਣ ਕੇ ਰੱਖਣ ਵਾਲੀ ਰੌਚਿਕਤਾ ਪਾਠਕ ਨੂੰ ਕੀਲਦੀ ਹੈ, ਉਥੇ ਇਕ ਐਸਾ ਸੰਦੇਸ਼ ਵੀ ਛੱਡਦੀ ਹੈ ਜੋ ਬਹੁਤ ਸਾਰੇ ਭਾਸ਼ਨ ਜਾਂ ਲੇਖ ਵੀ ਸ਼ਾਇਦ ਨਾ ਦੇ ਸਕਣ।

—: ਸੰਪਾਦਕ

ਬਚਨ ਵਿਸ਼ਵਾਸ ਕਰਨ ਜੋਗਾ ਨੌਕਰ ਸੀ। ਉਹ ਜਿਹੜਾ ਕੰਮ ਵਿੱਢਦਾ ਉਹਨੂੰ ਜੀ ਲਾ ਕੇ, ਪੂਰੀ ਜ਼ੁਮੇਵਾਰੀ ਨਾਲ ਨੇਪਰੇ ਚਾੜ੍ਹਦਾ। ਮੇਰੀ ਸਫ਼ਰ ਦੀ ਤਿਆਰੀ ਤਾਂ ਹਮੇਸ਼ਾਂ ਓਹੀਓ ਕਰਦਾ ਆਇਆ ਸੀ। ਤਾਂ ਵੀ ਆਪਣੀ ਪਕੇਰੀ ਦਿਲਜਮੀ ਲਈ ਮੈਂ ਸੂਟਕੇਸ ਖੋਲ੍ਹ ਲਿਆ। ਮੈਂ ਜਾਣਨਾ ਚਾਹੁੰਦਾ ਸਾਂ ਕੋਈ ਚੀਜ਼ ਬਚਨੇ ਨੂੰ ਪਾਉਣੀ ਤਾਂ ਨਹੀਂ ਭੁੱਲ ਗਈ। ਪਰ ਮੇਰਾ ਦਿਲ ਦਿਮਾਗ ਕਿਤੇ ਹੋਰ ਹੋਣ ਕਰਕੇ ਸੋਚ ਉਸ ਰਾਹ ਨਹੀਂ ਸੀ ਪੈ ਰਹੀ।

ਮੇਰੀ ਪਤਨੀ, ਸੰਦੀਪ, ਦੀ ਮਾਂ ਬਣਨ ਦੀ ਤਾਂਘ ਤਾਂ ਓਨੀ ਹੀ ਤੀਬਰ ਹੋਵੇਗੀ ਜਿੰਨੀ ਸਭ ਔਰਤਾਂ ਦੀ ਹੁੰਦੀ ਹੈ, ਪਰ ਉਹਨੂੰ ਜਾਪੇ ਤੋਂ ਕਹਿਰਾਂ ਦਾ ਡਰ ਆਉਂਦਾ ਸੀ। ਇਹ ਡਰ ਸ਼ਾਇਦ ਸੀ ਵੀ ਸੱਚਾ। ਉਹਦੀ ਵੱਡੀ ਭੈਣ ਆਪਣੀ ਮੁੱਠੀ ਭਰ ਦੀ ਚੂਹੀ ਜਿਹੀ ਬੱਚੀ ਨੂੰ ਜਨਮ ਦਿੰਦਿਆਂ ਪਿਛਲੇ ਸਾਲ ਹੀ ਪੂਰੀ ਹੋਈ ਸੀ। ਸੋ ਕੁਝ ਦਿਨ ਟੱਪਣ ਦਾ ਅਹਿਸਾਸ ਹੁੰਦਿਆਂ ਸਾਰ ਉਹਦਾ ਲਹੂ ਸੁੱਕਣ ਸ਼ੁਰੂ ਹੋ ਗਿਆ, ਤੇ ਡਾਕਟਰ ਦੀ ਇਸ ਰਮਜ਼ ਨੇ ਕਿ ਉਹਦੇ ਪੇਟ ਵਿਚ ਇਕ ਨਹੀਂ ਦੋ ਬਾਲ ਹਨ ਉਹਦੀ ਰਹਿੰਦੀ ਖੂੰਹਦੀ ਜਾਨ ਵੀ ਕਬਜ਼ ਕਰ ਲਈ। ਭਾਵੇਂ ਬਠਿੰਡੇ ਬਹੁਤ ਅੱਛਾ ਹਸਪਤਾਲ ਸੀ, ਤੇ ਮੇਰੇ ਸੌਹਰੇ ਪਿੰਡ, ਦਾਨਪੁਰ, ਕੋਈ ਸਾਧਾਰਨ ਦਾਈ ਵੀ ਪਤਾ ਨਹੀਂ ਸੀ ਕਿ ਨਾ, ਸੰਦੀਪ ਅੱਖਾਂ ਮੀਟ ਕੇ ਆਪਣੀ ਮਾਂ ਕੋਲ ਦੌੜ ਗਈ।

ਅੱਜ ਉਹਦੀ ਸਿਹਤ ਬਾਰੇ ਇਕ ਗੋਲ-ਮੋਲ ਦੋ-ਅੱਖਰੀ ਤਾਰ ਆਈ ਤਾਂ ਮੈਨੂੰ ਤੜਫਣੀ ਲਗ ਪਈ — ਕਿਤੇ ਉਹ ਗ਼ਰੀਬ ਦੇ ਤੌਖਲੇ ਸੱਚੇ ਤਾਂ ਨਹੀਂ ਹੋਣ ਲਗੇ।

ਦਾਨਪੁਰ ਨੂੰ ਤੁਰਨ ਵੇਲੇ ਤੱਕ ਸਿਹਤ ਬਣਾਉਣ ਦੀ ਕੋਸ਼ਸ਼ ਕਰਦੇ ਕਰਦੇ ਸੰਦੀਪ ਖੇਤਾਂ ਦਾ ਡਰਨਾ ਬਣ ਕੇ ਰਹਿ ਗਈ। ਡਾਕਟਰ ਦੀ ਦੱਸੀ ਦੋ ਮੀਲ ਸੈਰ ਤਾਂ ਕਹਿਣਾ ਕੀ ਘਰ ਵਿਚ ਚਾਰ ਕਦਮ ਚੱਲ ਕੇ ਹੀ ਉਹਦੀ ਜ਼ਬਾਨ ਬਲੋਟਿੰਗ ਪੇਪਰ ਤੋਂ ਵੱਧ ਖੁਸ਼ਕ ਹੋ ਜਾਂਦੀ, ਸਾਹ ਵਾੜੇ ਨਾ ਵੜਦਾ, ਦਿਲ ਧੜਕਣ ਲਗਦਾ, ਚਿਹਰੇ ਤੇ ਮੁਰਦਨੀ ਛਾ ਜਾਂਦੀ। ਹਰ ਬੱਚੇ ਦੇ ਜਨਮ ਸਮੇਂ ਮਾਂ ਨੂੰ ਮੌਤ ਨਾਲ ਦਸਤ ਪੰਜਾ ਲੈਣਾ ਹੁੰਦਾ ਹੈ। 'ਪਰਸੂਤ ਦਾ ਪੁਰਸਲਾਤ ਸੰਦੀਪ ਪਾਰ ਵੀ ਕਰ ਲਵੇਗੀ ?' ਮੈਂ ਸੋਚਦਾ ਤੇ ਸਿਰ ਫੜ ਕੇ ਬਹਿ ਜਾਂਦਾ।

ਪਹਿਲਾਂ ਧਿਆਨ ਉਸ ਪਾਸੇ ਨਹੀਂ ਸੀ ਗਿਆ, ਹੁਣ ਜਦ ਸੂਟਕੇਸ ਬੰਦ ਕੀਤਾ ਤਾਂ ਮੈਂ ਦੇਖਿਆ ਕਿ ਉਹ ਰੋਹਜ ਦੀ ਦਾਖ-ਰੰਗੀ ਖੱਲ ਦਾ ਬਣਿਆ ਹੋਇਆ ਹੈ।

ਬਾਹਰ ਅੰਦਰ ਕੰਮ ਆਉਣ ਵਾਲੀ ਮੇਰੀ ਅੈਟਚੀ ਸੰਦੀਪ ਲੈ ਗਈ ਸੀ। ਸੋ ਸਵੇਰੇ ਕਚਹਿਰੀ ਨੂੰ ਜਾਣ ਲਗਿਆਂ ਮੈਂ ਬਚਨ ਨੂੰ ਆਖ ਦਿਤਾ ਤੂੰ ਅਪਣੇ ਪੜੋਸੀ ਚੌਧਰੀ ਹਰਿਵਲਭ ਸਿੰਘ ਤੋਂ ਉਹਦਾ ਕੋਈ ਸੂਟਕੇਸ ਮੰਗ ਲਿਆਈਂ। ਹੁਣ ਉਹ ਸੂਟਕੇਸ ਦੇਖ ਕੇ ਮੈਨੂੰ ਦਸ ਗਿਆਰਾਂ ਮਹੀਨੇ ਪਹਿਲਾਂ ਦੀ ਇਕ ਘਟਨਾ ਚੇਤੇ ਆ ਗਈ।

ਮੈਂ ਸਿਰ ਧੋ ਕੇ ਵਾਲ ਸੁਕਾ ਰਿਹਾ ਸਾਂ, ਸਾਢੇ ਛੇ ਕੁ ਵਜੇ, ਜਦ ਏਹੀਓ ਹਰਿਵੱਲਭ ਆਇਆ ਤੇ ਕਹਿਣ ਲਗਾ, 'ਸਿਰ ਤੇ ਪੱਗ ਰਖੋ, ਭਾਈ ਸਾਹਿਬ, ਫਟਾਫਟ ਅੱਜ ਸ਼ਿਕਾਰ

ਖੇਡਣ ਦਾ ਪ੍ਰੋਗਰਾਮ ਹੈ।'

ਮੈਂ ਕਿਹਾ, 'ਚੌਧਰੀ ਯਾਰ, ਅੱਜ ਤਾਂ ਬੀਬੀ ਜੀ ਪਿੰਡੋਂ ਆ ਰਹੇ ਨੇ, ਉਨ੍ਹਾਂ ਨੂੰ ਸਟੇਸ਼ਨ ਤੇ ਲੈਣ ਜਾਣਾ ਹੋਵੇਗਾ। ਤੇ ਤੂੰ ਜਾਣਦਾ ਹੈਂ ਮੈਨੂੰ ਐਵੇਂ ਵੀ ਸ਼ਿਕਾਰ ਵਿਕਾਰ ਵਿਚ ਦਿਲਚਸਪੀ ਨਹੀਂ....'

ਉਹ ਮੇਰੀ ਗੱਲ ਵਿਚਕਾਰੋਂ ਟੁੱਕ ਕੇ ਬੋਲਿਆ, 'ਸਟੇਸ਼ਨ ਤੇ ਬਚਨ ਚਲਾ ਜਾਊ। ਸ਼ਿਕਾਰ ਵਿਚ ਦਿਲਚਸਪੀ ਅਸੀਂ ਪੈਦਾ ਕਰਾਂਗੇ। ਥੋਨੂੰ ਇਸ ਆਊਟਿੰਗ ਦਾ ਮਜ਼ਾ ਨਾ ਆਵੇ, ਤਾਂ ਜੋ ਸਜ਼ਾ ਚੋਰ ਦੀ ਸੋ ਮੇਰੀ।'

'ਬੀਬੀ ਜੀ ਦੇ ਆਉਣ ਤੋਂ ਬਿਨਾਂ ਮੇਰੇ ਦੋ ਫੈਸਲੇ ਵੀ ਲਿਖਣ ਵਾਲੇ ਰਹਿੰਦੇ ਹਨ ਤੇ ਜਦ ਪਛੜਿਆ ਹੋਇਆ ਕੰਮ ਸਿਰ ਤੇ ਸਵਾਰ ਹੋਵੇ ਮੈਨੂੰ ਕੋਈ ਮੌਜ ਮੇਲਾ ਨਹੀਂ ਸੁੱਝਦਾ। ਪਲੀਜ਼ ਐਕਸਕਿਊਜ਼ ਮੀ।'

ਉਹ ਜ਼ਿੱਦੀ ਬੜਾ ਹੈ, ਦੋ-ਪੈਰਾ ਖੱਚਰ। ਪਰ ਉਸ ਘੜੀ ਨਾ ਜਾਣੇ ਕਿਵੇਂ ਉਹਨੇ ਮੇਰੇ ਹਠ ਅੱਗੇ ਹਾਰ ਮੰਨ ਲਈ।

ਟਾਈਪਿਸਟ ਦਾ ਸੱਤ ਵਜੇ ਦਾ ਵਾਹਦਾ ਸੀ। ਮੈਂ ਉਹਨੂੰ ਉਡੀਕਦਿਆਂ ਫ਼ਾਈਲਾਂ ਫੋਲਣੀਆਂ ਸ਼ੁਰੂ ਕਰ ਦਿਤੀਆਂ।

ਪੰਦਰਾਂ ਕੁ ਮਿੰਟ ਅਜੇ ਮੁਸ਼ਕਲ ਨਾਲ ਲੰਘੇ ਹੋਣਗੇ ਕਿ ਥਾਣਾ ਸਦਰ ਤੋਂ ਸਿਪਾਹੀ ਆ ਗਿਆ। ਹੱਥ ਵਿਚ ਮੇਰੇ ਨਾਂ ਪਰਵਾਨਾ। ਪਰਵਾਨੇ ਵਿਚ ਲਿਖਿਆ ਸੀ: 'ਨੱਥਾ ਸਿੰਘ ਵਲਦ ਕਿਸ਼ਨ ਸਿੰਘ ਜੱਟ ਸਾਕਨ ਤਲਵੰਡੀ ਸਾਬੋ ਬਹੁਤ ਸ਼ਦੀਦ ਜ਼ਰਬਾਤ ਕੇ ਸਾਥ ਦਾਖ਼ਲ ਹਸਪਤਾਲ ਹੂਆ ਹੈ। ਬਰਾਏ ਮਿਹਰਬਾਨੀ ਉਸ ਕਾ ਬਿਆਨ ਨਿਜ਼ਾਈ ਤਹਿਰੀਰ ਫ਼ਰਮਾਏਂ।'

ਮਰਨ ਵਾਲੇ ਦੇ ਆਪਣੇ ਸ਼ਬਦ ਕਿ ਉਹਦੇ ਸੱਟਾਂ ਕਿਵੇਂ ਵੱਜੀਆਂ, ਕਿਸ ਦੇ ਹੱਥੋਂ ਵੱਜੀਆਂ ਬੜੀ ਅਹਿਮ ਸ਼ਹਾਦਤ ਮੰਨੇ ਜਾਂਦੇ ਹਨ। ਉਹਦਾ ਬਿਆਨ ਲਿਖਣ ਵਿਚ ਬਿੰਦ ਝੱਟ ਦੀ ਗ਼ਫਲਤ ਕੀਤਿਆਂ ਕਤਲ ਜਿਹੇ ਸੰਗੀਨ ਮੁਕਦਮੇ ਦੇ ਡੁੱਬ ਜਾਣ ਦਾ ਖ਼ਤਰਾ ਪੈਦਾ ਹੋ ਜਾਂਦਾ ਹੈ। ਸੈਕੰਡ ਕਲਾਸ ਮੈਜਿਸਟਰੇਟ ਸ਼ਿਕਾਰ ਖੇਡਣ ਨਾ ਉੱਜੜਿਆ ਹੁੰਦਾ ਤਾਂ ਇਹ ਵਗਾਰ ਉਹਨੇ ਭੁਗਤਾਉਣੀ ਸੀ। 'ਮੇਰੇ ਨਾਲ ਤਾਂ ਨਾਨੀ ਖਸਮ ਕਰੇ, ਦੋਹਤਾ ਚੱਟੀ ਭਰੇ ਵਾਲੀ ਗੱਲ ਹੋਈ', ਮੈਂ ਆਪਣੇ ਜੀਅ ਵਿਚ ਕੁੜ੍ਹਿਆ ਤੇ ਕੁੜ੍ਹਦਿਆਂ-ਕੁੜ੍ਹਦਿਆਂ ਕੱਪੜੇ ਪਹਿਨ ਲਏ।

ਹਸਪਤਾਲ ਦੇ ਮੇਨ ਗੇਟ ਤੇ ਮੈਂ ਸਿਪਾਹੀ ਨੂੰ ਪੁਛਿਆ, "ਨੱਥਾ ਸਿੰਘ ਨੂੰ ਕਿਹੜੇ ਕਮਰੇ ਵਿਚ ਪਾਇਆ ਹੋਇਆ ਹੈ?' ਪਰ ਇਸ ਤੋਂ ਪਹਿਲਾਂ ਕਿ ਉਹ ਕੁਝ ਕਹੇ, ਸੜਕ ਦੇ ਉਲਟੇ ਪਾਸੇ ਖੜੇ ਹਰਿਵੱਲਭ ਨੇ ਮੈਨੂੰ ਦੇਖ ਕੇ ਆਵਾਜ਼ ਮਾਰ ਲਈ। ਜਦ ਮੈਂ ਦਸਿਆ, ਮੈਨੂੰ ਜ਼ਰਾ ਜਲਦੀ ਹੈ, ਕਿਸੇ ਦਮ ਤੋੜ ਰਹੇ ਬਦਕਿਸਮਤ ਦੀ ਵਿੱਥਿਆ ਸੁਣਨੀ, ਲਿਖਣੀ ਹੈ, ਉਹ ਹਸਦਾ ਹਸਦਾ ਬੋਲਿਆ, 'ਛਾਬੜਾ ਸਾਹਿਬ ਅੱਜ ਛੁੱਟੀ ਹੈ, ਐਤਵਾਰ ਦੀ ਅਠਮਾਸੀ ਜਿਹੀ ਖਰੀ ਸਿੱਕੇ-ਬੰਦ ਛੁੱਟੀ, ਅੱਜ ਕੋਈ ਮਰੇ ਭਾਵੇਂ ਜੀਵੇ, ਅਸੀਂ ਥੋਨੂੰ ਮੁਕਦਮਿਆਂ ਦੇ ਪੱਥਰ ਨਹੀਂ ਢੋਣ ਦੇਣੇ। ਵੈਸੇ ਥੋਡੀ ਇਤਲਾਹ ਵਾਸਤੇ ਅਰਜ਼ ਕਰ ਦਿਆਂ, ਉਹ ਪਰਵਾਨਾ ਅਸੀਂ ਹੀ ਝੂਠ ਮੂਠ, ਥਾਣਾ ਸਦਰ ਦੀ ਮੋਹਰ ਲਾ ਕੇ ਭਿਜਵਾਇਆ ਸੀ। ਸਾਨੂੰ ਇਲਮ ਸੀ ਤੁਸੀਂ ਐਵੇਂ ਨਹੀਂ ਮਿਸਲਾਂ ਦੀ ਕੈਦ ਬੰਦ ਤੋਂ ਛੁਟਣ ਵਾਲੇ ਚਲੋ ਉਥੇ ਸਾਹਮਣੇ ਹੋਰ ਮਿੱਤਰ ਵੀ ਥੋਡਾ ਇੰਤਜ਼ਾਰ ਕਰ ਰਹੇ ਨੇ।"

ਅੱਗੇ ਸੜਕ ਦੇ ਮੋੜ ਤੋਂ ਪਾਰ ਦੋ ਜੀਪਾਂ ਖੜੀਆਂ ਸਨ। ਮੈਨੂੰ ਆਇਆ ਦੇਖ ਕੇ ਤਹਿਸੀਲਦਾਰ, ਡਾਕਟਰ, ਸਭ ਪਾਗਲਾਂ ਜਿਉਂ ਬਾਘੀਆਂ ਪਾਉਣ ਲਗ ਪਏ। ਉਨ੍ਹਾਂ ਦੇ ਹੱਥਾਂ ਵਿਚ ਬੰਦੂਕਾਂ ਰਾਈਫ਼ਲਾਂ ਸਨ, ਗਲਾਂ ਵਿਚ ਕਾਰਤੂਸਾਂ ਦੀਆਂ ਪੇਟੀਆਂ ਤੇ ਝੋਲੇ। ਉਨ੍ਹਾਂ ਦੇ ਡੁਲ੍ਹ ਡੁਲ੍ਹ ਪੈਂਦੇ ਚਾਅ ਤੋਂ ਜਾਪਦਾ ਸੀ ਜਿਵੇਂ ਉਹ ਕਿਸੇ ਮਹਾਨ ਧਰਮ ਕਾਰਜ ਲਈ ਸ਼ਹੀਦੀਆਂ ਪਾਉਣ ਚੱਲੇ ਹੋਣ।

ਬਠਿੰਡੇ ਸ਼ਹਿਰ ਦੇ ਆਲੇ ਦੁਆਲੇ ਮੀਲਾਂ ਦੇ ਮੀਲ ਬਾਰਾਨੀ ਜ਼ਮੀਨਾਂ ਫੈਲੀਆਂ ਹੋਈਆਂ ਸਨ। ਕਣਕਾਂ, ਛੋਲੇ, ਜੌਂ ਵੱਢੇ ਜਾ ਚੁਕੇ ਸਨ। ਵਾਹੇ ਅਣਵਾਹੇ ਸੁੰਨਮਸੁੰਨ ਕਿਆਰਾਂ ਵਿਚ ਜੀਪ ਵਰਗੀ ਸਵਾਰੀ ਨੂੰ ਕੋਈ ਜਿਥੇ ਚਾਹੇ ਲੈ ਵੜੇ।

ਖੁੱਲ੍ਹੇ ਖੇਤਾਂ ਵਿਚ ਪਹੁੰਚ ਕੇ ਸਾਡੀਆਂ ਮੋਟਰ ਗੱਡੀਆਂ ਨੇ ਅੱਡ ਅੱਡ ਰਾਹ ਫੜ ਲਏ, ਦੋਸਤਾਨਾ ਮੁਕਾਬਲੇ ਦੀ ਭਾਵਨਾ ਨਾਲ। ਮੇਰੇ ਵਾਲੀ ਟੀਮ ਦਾ ਕਪਤਾਨ ਚੌਧਰੀ ਹਰਿਵੱਲਭ ਸਿੰਘ ਸੀ, ਦੂਜੀ ਦਾ ਰਾਇਜ਼ਾਦਾ ਦੌਲਤ ਰਾਮ।

ਅਸੀਂ ਥੋੜੀ ਹੀ ਦੂਰ ਗਏ ਸਾਂ ਕਿ ਇਕ ਰੋਹਜਾਂ ਦੀ ਹੇੜ੍ਹ ਨਜ਼ਰ ਪੈ ਗਈ। ਰੋਹਜ ਬੜਾ ਕੱਦਾਵਰ ਜਾਨਵਰ ਹੁੰਦਾ ਹੈ। ਉਹ ਆਪਣੇ ਡੀਲ ਡੌਲ, ਖ਼ਾਸ ਕਰਕੇ ਲੰਮੀ ਗਰਦਣ ਦਾ ਸਦਕਾ, ਕਿਸੇ ਛੋਟੀ ਮੋਟੀ ਫ਼ਸਲ ਦਾ

ਛੁਪਾਇਆ ਨਹੀਂ ਛੁਪਦਾ। ਤੇ ਹੁਣ ਤਾਂ ਫ਼ਸਲ ਖੜੀ ਹੀ ਨਹੀਂ ਸੀ ਕੋਈ। ਹਰਕੀਰਤ ਨੇ ਡਰਾਈਵਰ ਨੂੰ ਦਸਿਆ ਕਿਹੜੇ ਪਾਸਿਓਂ ਦੀ ਹੋ ਕੇ ਸ਼ਿਕਾਰ ਨੂੰ ਵਲਣਾ ਹੈ, ਤੇ ਜਦੋਂ ਰੋਹਜ ਰਾਈਫ਼ਲ ਦੀ ਯਕੀਨੀ ਮਾਰ ਵਿਚ ਆ ਗਏ ਉਹਨੇ ਜੀਪ ਰੁਕਵਾ ਲਈ।

ਮੈਂ ਹਰਿਵੱਲਭ ਨੂੰ ਪੁਛਿਆ, 'ਰੋਹਜਾਂ ਨੂੰ ਮਾਰਨ ਦੀ ਕੀ ਲੋੜ ਹੈ, ਰੋਹਜ ਦਾ ਮਾਸ ਤਾਂ ਚੂੜ੍ਹੇ ਚਮਾਰ ਵੀ ਨਹੀਂ ਖਾਂਦੇ, ਇਹਨੂੰ ਅੱਧੀ ਗਊ ਸਮਝਦੇ ਹਨ ?" ਉਹਨੇ ਕਿਹਾ, "ਰੋਹਜ ਖਾਈਦਾ ਨਹੀਂ, ਇਹਦੀ ਖੱਲ ਬਹੁਤ ਖੂਬਸੂਰਤ ਹੁੰਦੀ ਹੈ। ਉਹਦੇ ਸੂਟਕੇਸ ਬਣਦੇ ਹਨ, ਜੁੱਤੀਆਂ ਤੇ ਹੋਰ ਕਈ ਕਿਸਮ ਦਾ ਸਾਮਾਨ। ਚਾਹੋ ਤਾਂ ਬੈਠਕ ਵਿਚ ਕਾਲੀਨ ਜਿਉਂ ਵਿਛਾ ਲਉ।'

ਹਰਿਵੱਲਭ ਨੂੰ ਸ਼ਿਕਾਰ ਦਾ ਸ਼ੌਕ ਜ਼ਿਆਦਾ ਸੀ, ਅਟਕਲ ਘੱਟ। ਜਿਵੇਂ ਉਸਤਾਦ ਤੋਂ ਹਦਾਇਤ ਮਿਲੀ ਉਹਨੇ ਉਵੇਂ ਬੋਨੈਟ ਤੇ ਨਾਲੀ ਰੱਖ ਕੇ ਰਾਈਫ਼ਲ ਦਾ ਨਿਸ਼ਾਨਾ ਬੰਨ੍ਹ ਲਿਆ। ਮਿੱਠੀ ਮਿੱਠੀ ਧੁੱਪ ਵਿਚ ਰੋਹਜਾਂ ਦੇ ਕਾਲੇ ਭੂਰੇ ਲਾਲ ਡੱਬੀਆਂ ਧਾਰੀਆਂ ਵਾਲੇ ਜੁੱਸੇ ਫਬ ਫਬ ਕੇ ਇਕ ਅਲੌਕਿਕ ਦ੍ਰਿਸ਼ ਪੇਸ਼ ਕਰ ਰਹੇ ਸਨ।

ਕਿਉਂਕਿ ਅਸੀਂ ਕਾਫ਼ੀ ਫ਼ਾਸਲੇ ਤੇ ਸਾਂ, ਵੱਟਾਂ ਤੇ ਉੱਗੇ ਉਦਾਸ ਘਾਹ ਨੂੰ ਮੂੰਹ ਮਾਰਦੇ ਰੋਹਜਾਂ ਨੂੰ ਕੋਈ ਡਰ ਸੀ ਨਾ ਭੈ। ਉਨ੍ਹਾਂ ਦੇ ਭਾਣੇ ਏਡੀ ਦੂਰ ਖੜਾ ਦੁਸ਼ਮਣ ਵੀ ਕੋਈ ਕੀ ਵਿਗਾੜ ਸਕਦਾ ਸੀ। ਹਰਿਵੱਲਭ ਜਿੰਨਾ ਵੀ ਵਕਤ ਚਾਹੁੰਦਾ ਹੱਥ ਟਿਕਾਉਣ ਵਿਚ ਲਾ ਲੈਂਦਾ। ਉਹਨੇ ਬਹੁਤ ਸਹਿਜ ਨਾਲ, ਬਹੁਤ ਠਰ੍ਹੰਮੇ ਨਾਲ ਘੋੜਾ ਦੱਬਿਆ। ਉਹਦੀ ਗੋਲੀ ਤਾਂ ਵੀ ਮਾਰਨ ਲਈ ਮਿਥੇ ਜਨੌਰ ਦੇ ਉਤੋਂ ਦੀ ਦੀ ਲੰਘ ਗਈ।

ਰਾਈਫ਼ਲ ਦਾ ਖੜਾਕ ਸੁਣ ਕੇ ਰੋਹਜਾਂ ਦੀ ਡਾਰ ਅੱਗੇ ਵਲ ਦੌੜ ਪਈ। ਉਨ੍ਹਾਂ ਵਿਚੋਂ ਇਕ ਪਰ ਬਹੁਤ ਦੂਰ ਨਾ ਗਿਆ। ਤਿੰਨ ਚਾਰ ਸੌ ਗਜ ਨੱਠ ਕੇ ਹੀ ਰੁਕ ਗਿਆ। ਉਹ ਨੂੰ ਇਕੱਲਾ ਨਾ ਛੱਡਣ ਦੇ ਖ਼ਿਆਲ ਨਾਲ ਦੂਜਿਆਂ ਲਈ ਵੀ ਥੰਮ੍ਹ ਜਾਣ ਦੀ ਮਜਬੂਰੀ ਆ ਬਣੀ।

ਡਰਾਈਵਰ ਨੇ ਮੁੜ ਗੱਡੀ ਸਟਾਰਟ ਕੀਤੀ। ਜਾਨਵਰ ਹੁਣ ਤੱਕ ਚੌਕੰਨੇ ਹੋ ਚੁੱਕੇ ਸਨ। ਭਾਵੇਂ ਹਵਾ ਦਾ ਰੁਖ਼ ਉਲਟਾ ਹੋਣ ਕਰਕੇ ਜੀਪ ਦੇ ਇੰਜਣ ਦਾ ਸ਼ੋਰ ਉਨ੍ਹਾਂ ਤਕ ਨਹੀਂ ਸੀ ਪਹੁੰਚਦਾ ਉਹ ਏਸ ਲੋਹੇ ਦੇ ਦੈਂਤ ਨੂੰ ਆਪਣੇ ਵਲ ਤੁਰਿਆ ਆਉਂਦਾ ਤਾਂ ਦੇਖ ਹੀ ਸਕਦੇ ਸਨ। ਉਹ ਤੇਜ਼ ਪਲਾਘਾਂ ਨਾਲ ਕਾਫ਼ੀ ਦੂਰ ਨਿਕਲ ਗਏ। ਹਾਂ. ਉਹ ਪਿਛੇ ਰਿਹਾ ਰੋਹਜ ਦਸ ਪੰਦਰਾਂ ਗਜ ਚਲ ਕੇ ਹੀ ਠਹਿਰ ਗਿਆ। ਉਹਨੇ ਗਰਦਣ ਮੋੜ ਕੇ ਜੀਪ ਵਲ ਤੱਕਿਆ ਸਹੀ, ਫੇਰ ਵੀ ਹੋਰ ਅੱਗੇ ਜਾਣ ਦੀ ਕੋਸ਼ਸ਼ ਨਾ ਕੀਤੀ। ਅਸੀਂ ਸਾਰੇ ਜੀਪ ਤੋਂ ਹੇਠ ਉੱਤਰ ਆਏ। ਹਰਿਵੱਲਭ ਨੇ ਪਹਿਲਾਂ ਵਾਂਗ ਬੋਨੈਟ ਤੇ ਰਾਈਫ਼ਲ ਰੱਖ ਕੇ ਸ਼ਿਸਤ ਬੰਨ੍ਹੀ। ਗੋਲੀ ਚਲਦੀ ਸੁਣੀ। ਜਿਥੇ ਉਹ ਜ਼ਮੀਨ ਵਿਚ ਖੁਭੀ ਸੀ, ਓਥੋਂ ਮਿੱਟੀ ਉਡਦੀ ਵੀ ਦਿੱਸੀ। ਰੋਹਜ ਨੇ ਇਕ ਵਾਰ ਫੇਰ ਪਿਛੇ ਮੁੜ ਕੇ ਦੇਖਿਆ, ਪਰ ਡਰ ਕੇ ਨੱਸਿਆ ਨਾ। ਹਰਿਵੱਲਭ ਨੇ ਦੁਬਾਰਾ ਰਾਈਫ਼ਲ ਤਾਣੀ, ਤੇ ਇਕ ਅੱਖ ਮੀਟ ਕੇ ਦਾਗ਼ੀ। ਐਤਕਾਂ ਨਿਸ਼ਾਨਾ ਠੀਕ ਬੈਠਾ। ਅੱਗ ਜਿਉਂ ਤਪਦਾ ਸਿੱਕਾ ਰੋਹਜ ਦੀ ਵੱਖੀ ਵਿਚ ਉਤਰ ਗਿਆ। ਉਹਦੇ ਕੀਤੇ ਸੁਰਾਖ ਵਿਚੋਂ ਖ਼ੂਨ ਦੀ ਤਤੀਰੀ ਨਿਕਲ ਤੁਰੀ। ਰੋਹਜ ਉਠ ਕੇ ਨੱਠਿਆ, ਪਰ ਪੰਜ ਛੇ ਕਦਮ ਪੁੱਟ ਕੇ ਮੂੰਹ ਭਾਰ ਡਿਗ ਪਿਆ। ਇਕ ਗੋਲੀ ਹੋਰ ਉਹਦੇ ਮੋਢੇ ਵਿਚ ਵੱਜੀ, ਤਾਂ ਉਹਨੇ ਇਉਂ ਪਸਮੋੜੇ ਮਾਰਨੇ ਅਰੰਭ ਦਿਤੇ ਜਿਵੇਂ ਵਾਲਾਂ ਵਿਚ ਫਸਿਆ ਕੋਈ ਕੀੜਾ ਮਕੌੜਾ ਝਾੜ ਰਿਹਾ ਹੋਵੇ।

ਰਾਜਕੁਮਾਰ ਹਰਕੀਰਤ ਸਿੰਘ ਨੇ ਦੱਸਿਆ, 'ਕਾਰਤੂਸ ਦਾ ਸਿੱਕਾ ਸਿਰੇ ਤੋਂ ਬਲੇਡ ਨਾਲ ਕਰੌਸ ਜਿਉਂ ਚੀਰ ਲੈਣਾ ਚਾਹੀਦਾ ਹੈ। ਉਹਦੇ ਨਾਲ ਇਕ ਗੋਲੀ ਦੀਆਂ ਚਾਰ ਬਣ ਜਾਂਦੀਆਂ ਹਨ। ਸਾਬਤ ਗੋਲੀ ਕਈ ਵਾਰ ਆਰ ਪਾਰ ਲੰਘ ਕੇ ਬੇਅਸਰ ਹੋ ਜਾਂਦੀ ਹੈ। ਐਮੂਨੀਸ਼ਨ ਬਹੁਤ ਮਹਿੰਗੀ ਚੀਜ਼ ਹੈ, ਇਹ ਬੇਮਤਲਬ ਨਹੀਂ ਫੂਕੀਦਾ।'

ਹੁਣ ਜੀਪ ਚਲਾਉਣ ਦੀ ਲੋੜ ਨਹੀਂ ਸੀ। ਅਸੀਂ ਆਪ ਹੀ ਵੀਹ ਪੱਚੀ ਗਜ਼ ਪੈਦਲ ਅੱਗੇ ਚਲੇ ਗਏ। ਸ਼ਿਕਾਰ ਥੋੜੀ ਜੇਬ ਵਿਚ ਹੈ, ਚੌਧਰੀ ਸਾਹਿਬ। ਪਰ ਐਤਕੀਂ ਸਿਰ ਦੀ ਸੇਧ ਲੈਣਾ। ਏਧਰ ਓਧਰ ਗੋਲੀ ਵੱਜ ਕੇ ਤਾਂ ਖੱਲ ਦਾ ਹੀ ਨਾਸ ਪੱਟਦੀ ਹੈ", ਹਰਕੀਰਤ ਨੇ ਕਿਹਾ।

ਹਰਿਵੱਲਭ ਨੇ ਛਾਤੀ ਨਾਲ ਘੁੱਟਕੇ ਰਾਈਫਲ ਚਲਾਈ ਤਾਂ ਗੋਲੀ ਰੋਹਜ ਦੀ ਗਰਦਨ ਵਿਚ ਘੁਸ ਗਈ। ਏਹੋ ਕੁਝ ਸਬੱਬ ਨਾਲ, ਅਗਲੀ ਵਾਰ ਹੋਇਆ।

ਰੋਹਜ ਦੇ ਜਿਸਮ ਤੋਂ ਹੁਣ ਤਕ ਲਹੂ ਦੇ ਕਈ ਘਰਾਲ ਵਗ ਰਹੇ ਸਨ। ਉਹ ਤਰਲੋ-ਮੱਛੀ ਹੁੰਦਾ ਮੁੜ ਮੁੜ ਸਾਡੇ ਵਲ ਤੱਕਦਾ ਸੀ—ਪਤਾ ਨਹੀਂ ਨਫਰਤ ਨਾਲ, ਦਹਿਸ਼ਤ

ਨਾਲ, ਜਾਂ ਤਰਸ ਦੀ ਆਸ ਨਾਲ। ਉਹਦੇ ਮੂੰਹੋਂ ਨਿਕਲੀ ਕਿਸੇ ਕਿਸਮ ਦੀ ਕੋਈ ਅਵਾਜ਼ ਸਾਡੇ ਤਕ ਨਹੀਂ ਸੀ ਅੱਪੜੀ, ਉਹਦਾ ਪੀਤਾ ਹੋਇਆ ਪਾਣੀ ਜ਼ਰੂਰ ਉਹਦੇ ਢਿੱਡ ਵਿਚ ਛਲਕਦਾ ਸੁਣਦਾ ਸੀ। ਜਿਵੇਂ ਕੋਈ ਭਰੀ ਮਸ਼ਕ ਉਲਟਾ-ਪੁਲਟਾ ਕੇ ਆਪਣਾ ਜੀ ਪਰਚਾ ਰਿਹਾ ਹੋਵੇ।

"ਬਈ ਚੌਧਰੀ ਸਾਹਿਬ ਹੁਣ ਇਹਨੂੰ ਤੜਫਾਉਣਾ ਨਹੀਂ। ਜਾਨਵਰ ਨੂੰ ਤਕਲੀਫ ਪੁਚਾਉਣੀ ਬੇਅਸੂਲੀ ਗੱਲ ਹੈ।" ਹਰਕੀਰਤ ਸਿੰਘ ਬੋਲਿਆ।

"ਜੇ ਇਜਾਜ਼ਤ ਦਿਓ ਇਹਦਾ ਕੀਰਤਨ ਸੋਹਲਾ ਹੁਣ ਮੈਂ ਆਪਣੀ ਬਾਰਾਂ ਬੋਰ ਨਾਲ ਪੜ੍ਹ ਦਿਆਂ", ਡਾਕਟਰ ਅਵਤਾਰ ਸਿੰਘ ਨੇ ਬੇਚੈਨੀ ਜਿਹੀ ਨਾਲ ਅੱਗੇ ਹੋ ਕੇ ਕਿਹਾ।

ਹਰਿਵੱਲਭ ਪਹਿਲਾਂ ਹੀ ਨਮੋਸ਼ੀ ਹੱਥੋਂ ਪਾਣੀ ਪਾਣੀ ਹੋ ਰਿਹਾ ਸੀ। "ਡਾਕਟਰ ਯਾਰ ਤੂੰ ਆਪਦੀ ਬੰਦੂਕ ਈ ਕਿਉਂ ਨਹੀਂ ਮੈਨੂੰ ਫੜਾ ਦਿੰਦਾ", ਉਹਨੇ ਜਵਾਬ ਦਿਤਾ ਤੇ ਖਾਲੀ ਰਾਈਫਲ ਮੇਰੇ ਹੱਥ ਵਿਚ ਥਮ੍ਹਾ ਦਿਤੀ।

ਉਹਨੇ ਹੋਰ ਨੇੜੇ ਢੁਕਕੇ ਰੋਹਜ ਦੇ ਮਗਜ਼ ਦਾ ਨਿਸ਼ਾਨਾ ਬੰਨ੍ਹਿਆ ਤੇ ਬੰਦੂਕ ਦੀਆਂ ਦੋਵੇਂ ਨਾਲੀਆਂ ਇਕੋ ਸਾਹ ਖਾਲੀ ਕਰ ਦਿਤੀਆਂ। ਇਨ੍ਹਾਂ ਫਾਇਰਾਂ ਨਾਲ ਰੋਹਜ ਦੀ ਗਰਦਣ ਜ਼ਮੀਨ ਤੇ ਆ ਪਈ ਤੇ ਉਹ ਸਾਰੀ ਦੇਹ ਦੀ ਥਾਂ ਸਿਰਫ ਆਪਣੀ ਬੂਥੀ ਹੀ ਚੁੱਕਣ ਪਟਕਣ ਜੋਗਾ ਰਹਿ ਰਹਿ ਗਿਆ।

ਰੋਹਜ ਦੀਆਂ ਨਾਸਾਂ ਵਿਚੋਂ ਲਹੂ ਵਗ ਰਿਹਾ ਸੀ, ਅੱਖਾਂ ਵਿਚੋਂ ਵੀ, ਬੇਤਹਾਸ਼ਾ। ਪੀੜ ਤਾਂ ਉਸ ਨੂੰ ਹੁੰਦੀ ਹੀ ਹੋਵੇਗੀ, ਉਹਨੇ ਆਪਣੇ ਦੰਦ ਨਾ ਜਾਣੇ ਚੀਕਾਂ ਨਿਕਲਣੋਂ ਰੋਕਣ ਲਈ ਹੀ ਭੀਚ ਰਖੇ ਸਨ।

ਚੌਧਰੀ ਹਰਿਵੱਲਭ ਨੇ ਦੋ ਕਾਰਤੂਸ ਹੋਰ ਭਰੇ, ਤੇ ਰੋਹਜ ਦੇ ਮੱਥੇ ਵਿਚ ਤੁੰਨ ਦਿਤੇ। ਏਸ ਵਾਰ ਤਾਂ ਉਹ ਜਾਨਵਰ ਦੇ ਏਨਾ ਨੇੜੇ ਸੀ ਕਿ ਉਹਨੂੰ ਭਾਵੇਂ ਬੰਦੂਕ ਦੇ ਬੱਟ ਨਾਲ ਹੀ ਕੁੱਟ ਲੈਂਦਾ।

ਰੋਹਜ ਦੇ ਪਰਾਣ ਛੁਟੇ ਤਾਂ ਸਾਨੂੰ ਸਾਰਿਆਂ ਨੂੰ ਪੂਰਾ ਸਾਹ ਆਉਣ ਲਗਾ। ਕਿੰਨਾ ਤਣਾਓ ਰਿਹਾ ਓਨਾ ਚਿਰ, ਜਿਵੇਂ ਕਿਸੇ ਬਿਜਲੀ ਦੀ ਨੰਗੀ ਤਾਰ ਨਾਲ ਬੱਝੇ ਬੈਠੇ ਰਹੇ ਹੋਈਏ। ਹਰ ਮੱਥਾ ਤਰੇਲੋ ਤਰੇਲੀ ਹੋਇਆ ਹੋਇਆ।

ਮੁੜਦੇ ਹੋਏ ਹਰਕੀਰਤ ਤੋਂ ਪਤਾ ਲਗਾ ਸਾਡਾ ਮਾਰਿਆ ਰੋਹਜ ਮਦੀਨ ਸੀ, ਮੂਨ। ਉਹ ਗਰਭਵਤੀ ਹੋਣ ਕਰਕੇ ਆਪਣੀ ਡਾਰ ਨਾਲ ਨਹੀਂ ਸੀ ਰਲ ਸਕੀ।

ਹਰਿਵੱਲਭ ਦਾ ਸੂਟਕੇਸ ਉਸੇ ਦਿਨ ਵਾਲੀ ਮੂਨ ਦੀ ਖੱਲ ਦਾ ਬਣਿਆ ਹੋਇਆ ਹੈ, ਮੈਂ ਅਨੁਮਾਨ ਲਾਇਆ।

ਉਹਦੇ ਪੇਟ ਵਿਚ ਹੁਣ ਬੱਚਿਆਂ ਦੀ ਬਜਾਇ ਮੇਰਾ ਕੋਟ ਪਿਆ ਸੀ, ਪੈਂਟ, ਗੁਰਗਾਬੀ, ਚੱਪਲਾਂ...

ਮੈਂ ਨੌਕਰ ਨੂੰ ਕਿਹਾ, "ਬਚਨ, ਇਕ ਕੱਪ ਚਾਹ ਦਾ ਬਣਾ ਕੇ ਲਿਆ ਬਹੁਤ ਗਰਮ। ਖ਼ਬਰੇ ਕਿਉਂ ਇਕਦਮ ਮੁੰਨ ਜਿਹਾ ਚੜ੍ਹ ਗਿਆ ਸਾਰੇ ਸਰੀਰ ਨੂੰ!"

ਚਾਹ ਦੇ ਬਣਦੇ, ਪੀਂਦੇ ਮੇਰੀ ਟਰੇਨ ਨਿਕਲ ਗਈ।

ਖਿਲਰੇ ਪਤਰੇ

# ਪਿੰਡੀ ਤੋਂ ਪਿੰਡ ਨੂੰ

□ ਜਗਦੀਸ਼ ਸਿੰਘ

ਰਾਵਲਪਿੰਡੀ ਦੀ ਠੰਢ ਗਰਮੀ ਵਿਚ ਬਦਲ ਰਹੀ ਸੀ। ਛੋਟੇ ਛੋਟੇ ਬੱਚੇ ਹੱਥਾਂ ਵਿਚ ਕਾਂਗਰਸ ਦੇ ਝੰਡੇ ਫੜ ਕੇ 'ਜਿਨਕਬਾਦ ਜਿਨਕਬਾਦ' ਕਰਦੇ ਜਲੂਸ ਕੱਢਦੇ ਸਨ। ਇਹ ਇਨਕਲਾਬ ਜ਼ਿੰਦਾਬਾਦ ਦਾ ਹੀ ਰੂਪ ਸੀ। ਇਨਕਲਾਬ ਦਾ ਬੁਖ਼ਾਰ ਸਭ ਪਾਸੇ ਹੀ ਚੜ੍ਹਿਆ ਲਗਦਾ ਸੀ। ਫਿਰ ਇਕ ਹੋਰ ਨਾਅਰਾ ਵੀ ਮਸ਼ਹੂਰ ਹੋਇਆ: 'ਲਾਲ ਕਿਲੇ ਤੋਂ ਆਈ ਆਵਾਜ਼—ਕੈਪਟਨ ਢਿਲੋਂ ਸ਼ਾਹਨਵਾਜ਼'। ਫਿਰ ਇਕ ਦਿਨ ਖਬਰ ਆਈ ਕਿ ਇਹ ਲਾਲ ਕਿਲੇ ਦੀ ਆਵਾਜ਼ ਵਾਲੇ ਆਜ਼ਾਦ ਹਿੰਦ ਫੌਜ ਦੇ ਕੈਪਟਨ, ਢਿਲੋਂ, ਸ਼ਾਹਨਵਾਜ਼ ਰਾਵਲਪਿੰਡੀ ਆ ਰਹੇ ਨੇ। ਕੰਪਣੀ ਬਾਗ ਵਿਚ ਸ਼ਾਮ ਨੂੰ ਜਲਸਾ ਸੀ। ਮੈਂ ਵੀ ਪਿਤਾ ਜੀ ਨਾਲ ਜਲਸੇ ਵਿਚ ਗਿਆ ਸੀ। ਬਹੁਤ ਭੀੜ ਸੀ, ਦਰਖਤਾਂ ਤੇ ਵੀ ਹਜੂਮ ਬੈਠਾ ਸੀ। ਬੜਾ ਜੋਸ਼ ਜਿਹਾ ਸੀ। ਸਮਝ ਤੇ ਕੁਝ ਨਹੀਂ ਸੀ ਆ ਰਿਹਾ, ਹਾਂ ਹਰ ਕੋਨਾ ਤਿਰੰਗੇ ਝੰਡਿਆਂ ਨਾਲ ਭਰਿਆ ਪਿਆ ਸੀ। ਇਕ ਸਰਦਾਰ ਖੱਦਰ ਦੇ ਚਿੱਟੇ ਕੱਪੜੇ ਪਾਈ ਬੜੀ ਜੋਸ਼ੀਲੀ ਤਕਰੀਰ ਕਰ ਰਿਹਾ ਸੀ। ਇਹ ਤਕਰੀਰ ਕਰਨ ਵਾਲਾ ਬੰਦਾ ਗੋਪਾਲ ਸਿੰਘ ਕੌਮੀ ਸੀ। ਕੌਮੀ ਦੀ ਤਕਰੀਰ ਵਿਚ ਹੀ ਪਤਾ ਨਹੀਂ ਕੀ ਹੋਇਆ ਜਾਂ ਤਾਂ ਲੋਕਾਂ ਦੇ ਭਾਰ ਨਾਲ ਇਕ ਦਰਖਤ ਡਿਗ ਪਿਆ ਜਾਂ ਕੁਝ ਲੋਕ ਦਰਖਤ ਤੋਂ ਡਿਗ ਪਏ। ਰੌਲਾ ਜਿਹਾ ਪੈ ਗਿਆ। ਗੋਪਾਲ ਸਿੰਘ ਕੌਮੀ ਨੂੰ ਪਤਾ ਲਗਾ, ਉਸ ਨੇ ਸਟੇਜ ਤੇ ਖੜ੍ਹੇ ਨੇ ਆਪਣੀ ਦਸਤਾਰ ਲਾਹੀ। ਉਸ ਨੂੰ ਪਾੜ ਕੇ ਜ਼ਖਮੀਆਂ ਨੂੰ ਪਟੀ ਕਰਨ ਵਾਸਤੇ ਦੇ ਦਿਤਾ। ਹਰ ਬੰਦੇ ਦੀ ਜ਼ਬਾਨ ਤੇ 'ਕੌਮੀ ਕੌਮੀ' ਹੋ ਗਿਆ। ਗੋਪਾਲ ਸਿੰਘ ਕੌਮੀ ਕਾਂਗਰਸ ਵਲੋਂ ਚੋਣ ਵੀ ਲੜ ਰਿਹਾ ਸੀ। ਉਸ ਦੇ ਸਾਹਮਣੇ ਅਕਾਲੀ ਪਾਰਟੀ ਦਾ ਸ. ਉੱਜਲ ਸਿੰਘ ਸੀ। ਰੋਜ਼ ਜਲੂਸ ਜਲਸੇ ਹੋਣੇ। ਸ਼ਹਿਰ ਵਿਚ ਬੜਾ ਜੋਸ਼ ਸੀ—ਕੁਝ ਤਨਾਅ ਵੀ ਸੀ। ਸਾਡਾ ਭਾਈਚਾਰਾ ਡਟ ਕੇ ਕੌਮੀ ਦੀ ਮਦਦ ਕਰ ਰਿਹਾ ਸੀ। ਹਰ ਪਾਸੇ ਕੌਮੀ ਦਾ ਹੀ ਚਰਚਾ ਸੀ। ਜਿਸ ਦਿਨ ਚੋਣ ਦਾ ਨਤੀਜਾ ਨਿਕਲਿਆ ਤਾਂ ਸ. ਉੱਜਲ ਸਿੰਘ ਸ਼ਾਨ ਨਾਲ ਜਿੱਤ ਗਿਆ।

(ਭਾਰਤ ਵਿਚ ਆ ਕੇ ਗੋਪਾਲ ਸਿੰਘ ਕੌਮੀ ਅਕਾਲੀ ਬਣ ਗਿਆ ਅਤੇ ਉੱਜਲ ਸਿੰਘ ਨੇ ਕਾਂਗਰਸੀ ਬਣ ਕੇ ਗਵਰਨਰ ਦੀ ਪਦਵੀ ਸਾਂਭ ਲਈ)

ਮੇਰੇ ਬਚਪਨ ਦੀਆਂ ਯਾਦਾਂ ਦੇ ਕੋਸ਼ ਵਿਚ ਇਕ ਹੋਰ ਇਕੱਠ ਦਾ ਵੀ ਝਾਉਲਾ ਹੈ। ਇਕ ਜਾਂ ਦੋ ਰਾਮਗੜ੍ਹੀਆ ਕਾਨਫਰੰਸਾਂ ਵੀ ਹੋਈਆਂ। ਕਾਨਫਰੰਸ ਵਿਚ ਆਉਣ ਵਾਸਤੇ ਭੈਣੀ ਸਾਹਿਬ ਵਾਲੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਆਉਣ ਦਾ ਬਹੁਤ ਪਰਚਾਰ ਸੀ। ਉਸ ਕਾਨਫਰੰਸ ਵਿਚ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਆਪ ਨਹੀਂ ਗਏ ਸਨ, ਪਰ ਉਨ੍ਹਾਂ ਦੇ ਨੌਜਵਾਨ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ ਪਹੁੰਚੇ ਸਨ। ਮਾੜੀ ਮਾੜੀ ਦਾੜ੍ਹੀ ਤੇ ਅਕਹਿਰੇ ਸਰੀਰ ਵਾਲੇ।

ਫੇਰ ਇਕ ਹੋਰ ਜਲੂਸ ਵੇਖਿਆ ਬਹੁਤ ਜ਼ਬਰਦਸਤ ਅਤੇ ਤਗੜੇ ਹਜੂਮ ਵਾਲਾ ਅਤੇ ਯਾਦਗਾਰੀ ਹੈਸੀਅਤ ਵਾਲਾ। ਸਾਡੇ ਸਕੂਲ ਦੀ ਸੜਕ ਤੋਂ ਇਹ ਲੰਘਿਆ ਤੇ ਕਈ ਦੁਕਾਨਾਂ ਬੰਦ ਹੋ ਗਈਆਂ। ਉੱਚੇ ਲੰਬੇ ਨੌਜਵਾਨ ਮੁੰਡੇ ਵੱਡੇ ਵੱਡੇ ਹਰੇ ਝੰਡੇ ਲੈ ਕੇ ਨਿਕਲੇ। ਉਹ ਬਾਂਹਵਾਂ ਉਲਾਰ ਉਲਾਰ ਕੇ ਸੰਘ ਪਾੜ ਪਾੜ ਕੇ ਨਾਅਰੇ ਲਾ ਰਹੇ ਸਨ। ਪਸੀਨੋ-ਪਸੀਨਾ ਹੋਏ ਅਜੀਬ ਮਸਤੀ ਅਤੇ ਜੋਸ਼ ਵਿਚ ਉਹ ਤੁਰ ਰਹੇ ਸਨ। ਉਹ ਨਾਅਰੇ ਇੰਝ ਲਾ ਰਹੇ ਸਨ ਜਿਵੇਂ ਦੁਸ਼ਮਨ ਤੇ ਗੋਲਾਬਾਰੀ ਕਰ ਰਹੇ ਹੋਣ। ਇਕ ਜਥੇ ਬਾਅਦ ਦੂਸਰਾ ਜਥਾ। ਵਹੀਰਾਂ ਦੀਆਂ ਵਹੀਰਾਂ ਇੰਜ ਚਲ ਰਹੀਆਂ ਸਨ ਜਿਵੇਂ ਮਨੁਖਾਂ ਦਾ ਦਰਿਆ ਵਗ ਰਿਹਾ ਹੋਵੇ। ਬੜਾ ਲੰਮਾ ਚਿਰ ਇਹ ਲੰਘਦਾ ਹੀ ਰਿਹਾ। ਇਹ ਜਲੂਸ ਸਾਰਾ ਹੀ ਮੈਂ ਵੇਖਿਆ। ਮੇਰੇ ਪਹਿਲਾਂ ਵੇਖੇ ਜਲੂਸਾਂ ਤੋਂ ਇਹ ਵਖਰੀ ਹੀ ਕਿਸਮ ਦਾ ਸੀ। ਬਹੁਤ ਪ੍ਰਭਾਵਸ਼ਾਲੀ ਪਰ ਇਹ ਇਲਾਕੇ ਵਿਚ ਇਕ ਦਹਿਸ਼ਤ ਪੈਦਾ ਕਰ ਗਿਆ। ਘਰ ਆਕੇ ਜਦੋਂ ਮੈਂ ਪੁਛਿਆ ਕਿ ਇਹ 'ਪਾਕਿਸਤਾਨ ਜ਼ਿੰਦਾਬਾਦ'

ਦਾ ਮਤਲਬ ਕੀ ਹੋਇਆ ? ਤਾਂ ਮੈਨੂੰ ਝਾੜ ਪਈ ਅਤੇ ਖਬਰਦਾਰ ਕੀਤਾ ਗਿਆ ਕਿ ਅਗੋਂ ਤੋਂ ਅਜਿਹੇ ਜਲੂਸਾਂ ਦੇ ਕੋਲ ਖਲੋਣਾ ਤਕ ਵੀ ਨਹੀਂ।

ਇਕ ਦਿਨ ਸਾਡੇ ਸਕੂਲ ਵਿਚ ਅਜੀਬ ਜਿਹੀ ਹਵਾ ਸੀ। ਗੱਲ ਤਾਂ ਕੋਈ ਵੀ ਨਹੀਂ ਸੀ ਕਰ ਰਿਹਾ। ਪੜ੍ਹਾਈ ਦੀ ਜਮਾਤ ਵਿਚ ਵੀ ਅਸੀਂ ਬੈਠੇ ਸਾਂ, ਮਾਸਟਰ ਜੀ ਵੀ ਹਾਜ਼ਰ ਸਨ, ਸਭ ਕੁਝ ਠੀਕ-ਠਾਕ ਸੀ, ਪਰ ਫਿਰ ਵੀ ਪਤਾ ਨਹੀਂ ਕਿਉਂ ਅੱਜ ਦਾ ਦਿਨ ਰੋਜ਼ ਵਰਗਾ ਨਹੀਂ ਸੀ। ਬਗੈਰ ਗੱਲ ਤੋਂ ਸਾਡੇ ਦੋਸਤ ਮੁੰਡੇ ਜਮਾਤ ਤੋਂ ਮਨਫ਼ੀ ਹੋ ਰਹੇ ਸਨ। ਜਿਵੇਂ ਬੇਜ਼ਬਾਨ ਜਾਨਵਰ ਆਪਣੇ ਵਰਗੇ ਹੋਰ ਸਾਥੀ ਦੇ ਇੱਜੜ ਵਿਚੋਂ ਗਾਇਬ ਹੋ ਜਾਣ ਤੇ ਮਹਿਸੂਸ ਕਰਦੇ ਹਨ ਇਵੇਂ ਸਾਡੀ ਹਾਲਤ ਸੀ। ਕਦੇ ਕੋਈ ਆ ਕਦੇ ਕੋਈ ਤੇ ਬੱਚੇ ਜਮਾਤ 'ਚੋਂ ਗਾਇਬ ਹੋਈ ਜਾ ਰਹੇ ਸਨ ਜਿਵੇਂ ਛਾਨਣੀ ਲਾਈ ਹੋਵੇ। ਉਹ ਦਿਨ ਮੇਰੀਆਂ ਯਾਦਾਂ ਦਾ ਅਭੁੱਲ ਦਿਨ ਹੈ। ਜਿਵੇਂ ਹਵਾ ਹੀ ਉਦਾਸ ਹੋ ਗਈ ਹੋਵੇ। ਸਾਨੂੰ ਕੱਖ ਪਤਾ ਨਹੀਂ ਸੀ ਕਿ ਕੀ ਗੱਲ ਹੈ, ਪਰ ਇਹ ਪਤਾ ਸੀ ਕਿ ਗੱਲ ਜ਼ਰੂਰ ਹੈ। ਮਾਸਟਰਾਂ ਦੇ ਚਿਹਰਿਆਂ ਤੇ ਵੀ ਫਿਕਰਮੰਦੀ ਦਿਸ ਰਹੀ ਸੀ। ਜਿਹੜਾ ਵੀ ਕੋਈ ਬੰਦਾ ਬੱਚੇ ਨੂੰ ਲੈਣ ਆਉਂਦਾ ਉਹ ਬਗੈਰ ਪੁਛੇ-ਗਿਛੇ ਨਾਲ ਤੋਰ ਦਿੰਦੇ। ਅੰਤ ਮੈਨੂੰ ਵੀ ਕੋਈ ਲੈਣ ਆ ਗਿਆ। ਮੇਰੇ ਪਿਤਾ ਜੀ ਦੇ ਦੋਸਤ ਦਾ ਸਪੁਤਰ ਪਿਆਰਾ ਸਿੰਘ (ਇਹ ਅੱਜ ਕਲ੍ਹ ਬਟਾਲੇ ਹੁੰਦੇ ਹਨ) ਉਹ ਮੇਰੀ ਬਾਂਹ ਫੜ ਕੇ ਛੁੱਟੀ ਕਰਾ ਕੇ ਲੈ ਗਿਆ। ਸਕੂਲੋਂ ਬਾਹਰ ਨਿਕਲਿਆ ਤਾਂ ਸੜਕਾਂ ਤਾਂ ਸੁੰਨਮਸੁੰਨੀਆਂ ਪਈਆਂ ਸਨ। ਬਾਜ਼ਾਰ ਬੰਦ ਪਏ ਸਨ। ਜਿਵੇਂ ਸੱਪ ਲੰਘ ਗਿਆ ਹੋਵੇ ਜਿਵੇਂ ਬਾਜ਼ਾਰ ਵਿਚ ਦੇਓ ਫਿਰ ਗਿਆ ਹੋਵੇ। ਕਿਥੇ ਰਾਵਲਪਿੰਡੀ ਰੌਣਕਾਂ ਵਾਲਾ ਸ਼ਹਿਰ ਤੇ ਕਿਥੇ ਇਹ ਮਸਾਣਾਂ ਵਰਗੀ ਸੁੰਨ। ਮੈਂ ਘਰ ਪਹੁੰਚਿਆ ਮੇਰੇ ਪਿਤਾ ਜੀ ਘਰ ਨਹੀਂ ਸਨ। ਮਾਤਾ ਮੇਰੀ ਫਿਕਰਮੰਦੀ ਵਿਚ ਸੀ, ਮੇਰੇ ਘਰ ਪਹੁੰਚਣ ਤੇ ਉਸਨੂੰ ਤਸੱਲੀ ਹੋਈ ਉਸ ਸ਼ੁਕਰ ਕੀਤਾ।

ਸ਼ਹਿਰ ਵਿਚ ਫਸਾਦ ਸ਼ੁਰੂ ਹੋ ਚੁਕੇ ਸਨ। ਕਿਸੇ ਨੇ ਨੰਗੇ ਚਿੱਟੇ ਦਿਨ ਛੁਰਾ ਮਾਰ ਕੇ ਕੋਈ ਹੋਰ ਬੰਦਾ ਮਾਰ ਦਿਤਾ ਸੀ। ਅਸੀਂ ਜਿਸ ਥਾਂ ਰਹਿੰਦੇ ਸਾਂ ਉਥੋਂ ਤਾਂ ਹਰ ਗੁਨਾਹ ਮੁਸਲਮਾਨਾਂ ਦੇ ਸਿਰ ਪੈਂਦਾ ਸੀ। ਬੜੇ ਦਿਨਾਂ ਤੋਂ ਹਰੀਪੁਰ ਹਜਾਰੇ ਵਾਲੇ ਪਾਸਿਓਂ ਫਸਾਦਾਂ ਦੀਆਂ ਖਬਰਾਂ ਆ ਰਹੀਆਂ ਸਨ। ਪਿੰਡਾਂ ਵਿਚੋਂ ਅਨੇਕਾਂ ਹਿੰਦੂ ਸਿੱਖ ਲੋਕ ਘਰ ਦੇ ਜੀਅ ਮਰਵਾ ਕੇ ਅਤੇ ਬੇਇਜ਼ਤੀ ਕਰਵਾ ਕੇ ਸ਼ਹਿਰ ਆ ਗਏ ਹੋਏ ਸਨ। ਹੁਣ ਰਾਵਲਪਿੰਡੀ ਦੇ ਸ਼ਾਂਤ ਪਾਣੀਆਂ ਨੂੰ ਅੱਗ ਲਗ ਗਈ ਸੀ। ਹੁਣ ਕਿਸੇ ਸਿੱਖ ਦਾ ਮੁਸਲਿਮ ਇਲਾਕੇ 'ਚੋਂ ਲੰਘਣਾ ਜਾਂ ਕਿਸੇ ਮੁਸਲਮਾਨ ਦਾ ਸਿੱਖ ਇਲਾਕੇ 'ਚੋਂ ਲੰਘਣਾ ਖੁਦਕਸ਼ੀ ਦੇ ਬਰਾਬਰ ਸੀ। ਦੂਜੇ ਧਰਮ ਦੇ ਬੰਦੇ ਨੂੰ ਮਾਰਨਾ ਪੁੰਨ ਦਾ ਕੰਮ ਸੀ। ਹਰ ਵੇਲੇ ਇਕ ਭੈ ਅਤੇ ਆਤੰਕ ਦਾ ਮਾਹੌਲ ਸੀ। ਸਾਰੀ ਸਾਰੀ ਰਾਤ ਉਚੀ ਉਚੀ ਆਵਾਜ਼ ਦਾ ਰੌਲਾ ਸੁਨਣਾ, ਰਾਤ ਲੰਮਿਆਂ ਪਿਆਂ 'ਬੋਲੇ ਸੋ ਨਿਹਾਲ' ਜਾਂ 'ਅੱਲਾਹ-ਹੂ-ਅਕਬਰ' ਦੇ ਨਾਅਰਿਆਂ ਨੇ ਕੰਨਾਂ ਵਿਚ ਗੂੰਜਣਾ। ਸਾਡੀ ਤਾਂ ਹੋਰ ਵੀ ਮਜਬੂਰੀ ਤੇ ਜ਼ਬਰਦਸਤ ਫਿਕਰਮੰਦੀ ਸੀ। ਇਹ ਫਿਕਰਮੰਦੀ ਬਹੁਤ ਸਾਰੇ ਘਰਾਂ ਦੀ ਸੀ। ਕੁਝ ਦਿਨ ਪਹਿਲਾਂ ਚਿੱਟੀਆਂ ਹੱਟੀਆਂ ਦੇ ਚੌਕ ਵਿਚ ਢੋਲਕੀ ਵੱਜਦੀ ਰਹੀ ਅਤੇ ਸਾਰੇ ਨੌਜਵਾਨਾਂ ਦਾ ਜਥਾ ਸ਼ਬਦ ਪੜ੍ਹਦਾ ਸਟੇਸ਼ਨ ਨੂੰ ਚਲਾ ਗਿਆ ਸੀ। ਇਹ ਤਗੜਾ ਜਥਾ ਸ਼ੇਖੂਪੁਰਾ ਬੇਦਾਦ (ਜ਼ਿਲਾ ਗੁਜਰਾਂਵਾਲਾ) ਵਲ ਨਾਮਧਾਰੀਆਂ ਦੇ ਹੋਲੇ ਤੇ ਗੁਰੂ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਨੂੰ ਚਲਾ ਗਿਆ ਸੀ। ਮੇਰੇ ਪਿਤਾ ਜੀ ਵੀ ਇਸ ਜਥੇ ਵਿਚ ਹੀ ਸਨ। ਸਾਰੇ ਮਹੱਲੇ ਵਾਲੇ ਯਾਦ ਕਰਦੇ ਸਨ ਕਿ ਜੇ ਨਾਮਧਾਰੀ ਜਥਾ ਇਥੇ ਹੁੰਦਾ ਤਾਂ ਫਿਰ ਕਾਹਦਾ ਫਿਕਰ ਸੀ। ਹੁਣ ਫਿਕਰ ਇਹ ਵੀ ਸੀ ਕਿ ਜਿਹੜੇ ਹੋਲੇ ਨੂੰ ਚਲੇ ਗਏ ਹਨ ਉਹਨਾਂ ਨਾਲ ਤਾਂ ਨਹੀਂ ਕੋਈ ਘਟਨਾ ਵਾਪਰੀ। ਘਟਨਾ ਵਾਪਰੀ ਦਾ ਅਰਥ ਸਭ ਨੂੰ ਪਤਾ ਹੀ ਸੀ। ਚਿੱਟੀਆਂ ਹੱਟੀਆਂ ਦੇ ਇਲਾਕੇ ਵੀ ਭੀੜ ਜਮ੍ਹਾਂ ਹੋ ਜਾਂਦੀ, ਖਿੰਡ ਜਾਂਦੀ। ਜ਼ਰਾ ਜਿੰਨੀ ਗੱਲ ਤੇ ਕਿਰਪਾਨਾਂ ਡਾਂਗਾਂ ਫੜ ਕੇ ਲੋਕ ਦੌੜ ਪੈਂਦੇ। ਰਾਤ ਕਿੰਨਾ ਕਿੰਨਾ ਚਿਰ 'ਬੋਲੇ ਸੋ ਨਿਹਾਲ' ਹੁੰਦਾ ਰਹਿੰਦਾ। ਇਓਂ ਲਗਦਾ ਜਿਵੇਂ ਜਮਰੌਦ ਫਤਹਿ ਕਰਨ ਚੱਲੇ ਹੋਣ।

ਇਕ ਦਿਨ ਤਾਂ ਬਹੁਤ ਹੀ ਰੌਲਾ ਰਿਹਾ। ਨੌਜਵਾਨਾਂ ਦੇ ਜਥਿਆਂ ਦੇ ਜਥੇ ਹੱਥ ਵਿਚ ਕਿਰਪਾਨਾਂ ਬਰਛੇ ਲੈ ਕੇ ਸਤਿ ਸ੍ਰੀ ਅਕਾਲ ਗੁੰਜਾਉਂਦੇ ਰਹੇ। ਰਾਤ ਨੂੰ ਰੌਲੇ ਦੇ ਗੁਬਾਰ ਜਿਹੇ ਉਠਦੇ ਸੁਣੀਂਦੇ। ਕਿਤੇ ਕਿਤੇ ਅੱਗਾਂ ਦਾ ਧੂੰਆਂ ਦਿਸਦਾ ਤੇ ਫਾਇਰ ਬਰਗੇਡ ਦੀਆਂ ਗੱਡੀਆਂ ਦੇ ਟੱਲ ਖੜਕਦੇ ਸੁਣੀਂਦੇ। ਅੱਜ ਮੁਸਲਮਾਨਾਂ ਦੇ ਜਥੇ ਦੇ ਹਮਲੇ ਦਾ ਖਤਰਾ ਸੀ ਤੇ ਸਾਰਾ ਹਜੂਮ ਸੜਕਾਂ ਤੇ ਮੁਕਾਬਲੇ

ਲਈ ਖੜ੍ਹਾ ਸੀ । ਤਦੇ ਖਬਰ ਫੈਲ ਗਈ ਕਿ ਸ਼ਹਿਰ ਵਿਚ ਕਰਫਿਊ ਲਗ ਗਿਆ ਹੈ ।

ਏਸ ਖਬਰ ਨੇ ਸਭ ਨੂੰ ਘਰਾਂ ਵਿਚ ਤਾਂ ਡੱਕ ਦਿਤਾ, ਪਰ ਫਿਰ ਵੀ ਉਹ ਕਦੇ ਕਦੇ ਗਲੀਆਂ ਵਿਚ ਨਿਕਲ ਪੈਂਦੇ । ਕੋਠੇ ਦੀਆਂ ਛੱਤਾਂ ਬਾਲਕੋਨੀਆਂ ਤੋਂ ਬਾਹਰ ਵੱਲ ਵੇਖਦੇ । ਤਦੇ ਸ਼ਾਮ ਨੂੰ ਇਕ ਮੋਟਰ ਦੀ ਘੂਕਰ ਸੁਣਾਈ ਦਿਤੀ । ਅਸੀਂ ਆਪਣੇ ਕੋਠੇ ਤੋਂ ਗਲੀ ਵਲ ਝਾਕ ਰਹੇ ਸਾਂ । ਕੀ ਵੇਖਦੇ ਹਾਂ ਕਿ ਗਲੀ ਦੇ ਸਿਰੇ ਤੇ ਇਕ ਦੌੜਦਾ ਹੋਇਆ ਗੋਰਖਾ ਫੌਜੀ ਆਇਆ । ਛੋਟੀਆਂ ਛੋਟੀਆਂ ਚਮਕਦੀਆਂ ਅੱਖਾਂ । ਸਿਰ ਤੇ ਵਡਾ ਸਾਰਾ ਹੈਟ । ਹੈਟ ਦੀ ਤਣੀ ਠੋਡੀ ਤੇ ਕੱਸੀ ਹੋਈ ਜਿਸ ਨਾਲ ਗਲਾਂ ਫੁਲੀਆਂ ਹੋਈਆਂ ਸਨ । ਉਸ ਨੇ ਬੰਦੂਕ ਦੀ ਨਾਲੀ ਸਿਧੀ ਗਲੀ ਵਲ ਕਰ ਦਿਤੀ ਅਤੇ ਹੱਥ ਘੋੜੇ ਤੇ ਰਖਿਆ । ਜਿੱਦਾਂ ਕਾਂ ਗੁਲੇਲ ਨੂੰ ਵੇਖਕੇ ਉਡਦਾ ਹੈ ਇਵੇਂ ਹੀ ਛੱਤਾਂ ਤੋਂ ਬਾਹਰ ਨਿਕਲੀਆਂ ਸਾਰੀਆਂ ਮੁੰਡੀਆਂ ਅੰਦਰ ਹੋ ਗਈਆਂ । ਹੁਣ ਪਤਾ ਲਗ ਗਿਆ ਕਿ ਕਰਫਿਊ ਕੀ ਹੁੰਦਾ ਹੈ ।

ਕੁਝ ਦਿਨਾਂ ਬਾਅਦ ਕਰਫਿਊ ਤਾਂ ਹਟ ਗਿਆ । ਲੋਕ ਤੁਰਨ ਫਿਰਨ ਵੀ ਲਗ ਪਏ ਪਰ ਕਤਲ ਹੋਣ ਦਾ ਡਰ ਬਣਿਆ ਰਿਹਾ । ਲੋਕ ਦੂਜੇ ਭਾਈਚਾਰੇ ਦੇ ਇਲਾਕੇ ਵਿਚ ਜਾਣੋਂ ਡਰਦੇ ਰਹੇ । ਹੁਣ ਖਬਰਾਂ ਦਾ ਜ਼ੋਰ ਸੀ । ਅੱਜ ਲਾਹੌਰ ਵਿਚ ਕਾਲਜ ਦੇ ਮੁੰਡਿਆਂ ਨੇ ਜਲੂਸ ਕਢਿਆ ਹੈ, ਅਜ ਪਾਕਿਸਤਾਨ ਦਾ ਝੰਡਾ ਝੂਕਿਆ ਹੈ । ਫਲਾਣੇ ਪਿੰਡ ਦੇ ਘਰ ਦੇ ਸਾਰੇ ਜੀਅ ਖਤਮ ਹੋ ਗਏ ਨੇ । ਹਥਿਆਰ ਜਮ੍ਹਾਂ ਹੋਣ ਲਗੇ । ਅਗਲੇ ਹੋਣ ਵਾਲੇ ਜੰਗ ਦੀਆਂ ਤਿਆਰੀਆਂ ਹੋਣ ਲਗੀਆਂ । ਪਿਤਾ ਜੀ ਹੋਲੇ ਤੋਂ ਵਾਪਸ ਆ ਗਏ ਸਨ । ਉਹਨਾਂ ਦਸਿਆ ਕਿ ਰਾਵਲਪਿੰਡੀ ਸਟੇਸ਼ਨ ਤੋਂ ਗਡੀ ਬੈਠਦਿਆਂ ਹੀ ਪਤਾ ਲਗ ਗਿਆ ਸੀ ਕਿ ਸ਼ਹਿਰ ਦੀ ਹਾਲਤ ਖਰਾਬ ਹੈ । ਹੋਲੇ ਤੇ ਵੀ ਗੁਰੂ ਸਾਹਿਬ ਨੇ ਕਿਹਾ ਸੀ ਕਿ ਅਗੋਂ ਦਿਨ ਬਹੁਤ ਖਰਾਬ ਆ ਰਹੇ ਹਨ । ਘਲੂਘਾਰਾ ਵਰਤਣ ਵਾਲਾ ਹੈ ਅਤੇ ਤੁਸੀਂ ਆਪਣੇ ਟਬਰਾਂ ਨੂੰ ਅਵਲ ਤਾਂ ਬਿਆਸਾ ਤੋਂ ਪਾਰ ਨਹੀਂ ਤਾਂ ਰਾਵੀਓਂ ਪਾਰ ਜ਼ਰੂਰ ਭੇਜ ਦਿਓ । ਇਸ ਹੋਲੇ ਤੋਂ ਬਹੁਤ ਸਾਰੀਆਂ ਸੰਗਤਾ ਸਿਆਲਕੋਟ ਵਲ ਪੈਦਲ ਹੀ ਗਈਆਂ ਸਨ, ਕਿਉਂਕਿ ਆਵਾਜਾਈ ਵਿਚ ਵਿਘਨ ਪੈ ਗਿਆ ਸੀ ।

ਸਕੂਲ ਖੁਲ ਗਏ ਸਨ । ਕਾਹਦੇ ਖੁਲੇ ਸਨ ਬਸ ਦਰਵਾਜ਼ੇ ਹੀ ਖੁਲੇ ਸਨ । ਅਸੀਂ ਚੌਥੀ ਜਮਾਤ ਦਾ ਸਰਟੀਫੀਕੇਟ ਬਣਵਾਇਆ ਤੇ ਸਾਡੇ ਸਾਰੇ ਭਾਈਚਾਰੇ ਨੇ ਗੱਡੀ ਫੜੀ ਤੇ ਪਿੰਡ ਨੂੰ ਚਾਲੇ ਪਾ ਦਿਤੇ । ਵਾਪਸ ਆਉਣ ਵਾਲਿਆਂ ਦੀ ਬੜੀ ਭੀੜ ਸੀ । ਜਦੋਂ ਗਡੀ ਚਲੀ ਤਾਂ ਦਿਲ ਵਿਚ ਜ਼ਰਾ ਵੀ ਖਿਆਲ ਨਹੀਂ ਸੀ ਕਿ ਅਸੀਂ ਇਸ ਸ਼ਹਿਰ ਨੂੰ ਸਦਾ ਲਈ ਅਲਵਿਦਾ ਕਹਿ ਰਹੇ ਹਾਂ । ਸੱਚਮੁਚ ਕੋਈ ਜੁਗ ਬਦਲਣ ਵਾਲਾ ਹੈ । ਮੇਰੇ ਬੜੇ ਪਿਆਰੇ ਦੋਸਤ ਸਦਾ ਲਈ ਵਿਛੜ ਗਏ ਹਨ ।

ਗੱਡੀ ਲਾਹੌਰ ਪਹੁੰਚੀ ਤਾਂ ਇਕ ਸਵਾਰੀ ਚੜੀ । ਹੋਲੀ ਹੋਲੀ ਘੁਸਰ ਮੁਸਰ ਹੋਣ ਲਗੀ : ਸੰਤ ਆ ਗਏ, ਸੰਤ ਅਤਰ ਸਿੰਘ ਆ ਗਏ । ਸਚਮੁਚ ਸੰਤ ਅਤਰ ਸਿੰਘ ਗੱਡੀ ਵਿਚ ਬੈਠੇ ਸਨ । ਮੈਂ ਪਹਿਲੀ ਵਾਰ ਉਹਨਾਂ ਨੂੰ ਵੇਖਿਆ ਜਾਂ ਨੇੜਿਉਂ ਵੇਖਿਆ। ਉਹਨਾਂ ਦੀਆਂ ਗਲਾਂ ਨੇ ਬੜਾ ਸੁਖ ਦਿਤਾ। ਇਹ ਉਹ ਹੀ ਸੰਤ ਅਤਰ ਸਿੰਘ ਸਨ ਜਿਨ੍ਹਾਂ ਦੇ ਦੀਵਾਨ ਨੂੰ ਅੱਜ ਤਕ ਲੋਕ ਯਾਦ ਕਰਦੇ ਹਨ । ਨਾਰੋਵਾਲ ਦੇ ਸਟੇਸ਼ਨ ਤੇ ਉਤਰ ਕੇ ਜਦੋਂ ਅਸੀਂ ਪਿੰਡ ਜਾਣ ਵਾਸਤੇ ਟਾਂਗੇ ਤੇ ਚੜੇ, ਤਾਂ ਪਿਤਾ ਜੀ ਨਾਲ ਨਾਲ ਸਾਇਕਲ ਤੇ ਰਹੇ ਸਨ ਜਿਹੜਾ ਉਹ ਨਾਲ ਹੀ ਗਡੀ ਵਿਚ ਧਰ ਲਿਆਏ ਸਨ । ਇਹ ਉਹੀ ਹੀ ਸਾਇਕਲ ਸੀ ਜਿਸ ਦਾ ਜ਼ਿਕਰ ਸ਼ੁਰੂ 'ਚ ਹੋਇਆ ਹੈ । ਇਸ ਨੂੰ ਵੇਖਕੇ ਟਿਕ ਇਤਿਹਾਸ ਆਪਣੇ ਆਪ ਯਾਦ ਆ ਜਾਂਦਾ ਹੈ ।

## ਗ਼ ਜ਼ ਲ

ਮਾਣ ਜਿਨ੍ਹਾਂ ਤੇ ਕਰਦਾ ਸੀ ਉਹ ਬਾਂਹਵਾਂ ਕਿੱਥੇ ਗਈਆਂ
ਹੁੱਬ ਹੁੱਬ ਜਿੱਥੇ ਬਹਿੰਦਾ ਸੀ ਉਹ ਥਾਵਾਂ ਕਿੱਥੇ ਗਈਆਂ

ਰੁੱਖਾਂ ਨਾਲੋਂ ਟਾਹਣੇ ਟੁੱਟੇ ਟਾਹਣੀਆਂ ਨਾਲੋਂ ਪੱਤੇ
ਪੱਤਿਆਂ ਨਾਲੋਂ ਟੁੱਟ ਪਤਾ ਨਹੀਂ ਛਾਵਾਂ ਕਿੱਥੇ ਗਈਆਂ

ਉਤਰੀਆਂ ਸਨ ਮੇਰੇ ਮਨ 'ਚ ਕਦੇ ਜੋ ਕੂੰਜਾਂ ਵਾਂਗੂੰ
ਸੋਚ ਰਿਹਾ ਹਾਂ ਏਹੋ ਉਹ ਰਚਨਾਵਾਂ ਕਿਥੇ ਗਈਆਂ

ਮੇਰੀ ਕੰਧ ਤੇ ਲਿਖ ਗਏ ਸਨ ਜੋ ਰਾਤ ਬੰਦੂਕਾਂ ਵਾਲੇ
ਉੱਤਰ ਮੇਰੀ ਕੰਧ ਤੋਂ ਉਹ ਰਚਨਾਵਾਂ ਕਿੱਥੇ ਗਈਆਂ

ਨਾ ਉਹ ਘਰ, ਨਾ ਘਰ ਦੀਆਂ ਕੰਧਾਂ, ਨਾ ਕੰਧਾਂ ਦੀਆਂ ਇੱਟਾਂ
ਰਹਿੰਦੀਆਂ ਸਨ ਜੋ 'ਚਰਨ' ਇਨ੍ਹਾਂ 'ਚ ਮਾਵਾਂ ਕਿਥੇ ਗਈਆਂ

—**ਚਰਨ ਸੀਚੇਵਾਲੀਆ**

# ਅਭੁਲ ਯਾਦ

—ਠੇਕੇਦਾਰ ਗੁਰਬਚਨ ਸਿੰਘ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦਰਸ਼ਨ ਬਾਰੇ ਇਕ ਲੇਖ ਲੜੀ ਵਰਿਆਮ ਵਿਚ ਚਲ ਰਹੀ ਹੈ। ਬਹੁਤ ਸਾਰੇ ਲੋਕ ਹਨ ਜਿਹਨਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਵੀ ਕੀਤੇ ਹੋਏ ਹਨ ਅਤੇ ਉਹਨਾਂ ਦੇ ਵਿਚਾਰ ਵੀ ਸੁਣੇ ਅਤੇ ਵਾਰਤਾਲਾਪ ਵੀ ਕੀਤੇ ਹਨ । ਹਰ ਵਿਅਕਤੀ ਦਾ ਆਪਣਾ ਦ੍ਰਿਸ਼ਟੀਕੋਣ ਆਪਣਾ ਅਨੁਭਵ ਅਤੇ ਕਹਿਣ ਢੰਗ ਹੁੰਦਾ ਹੈ। ਉਹਨਾਂ ਦੀਆਂ ਭਾਵਨਾਵਾਂ ਵਿਚੋਂ ਸਤਿਗੁਰੂ ਜੀ ਦੇ ਜੀਵਨ ਦੇ ਅਨੇਕਾਂ ਪਹਿਲੂ ਸਾਹਮਣੇ ਆਉਂਦੇ ਹਨ। ਇਸ ਵਿਚ ਨਾਮਧਾਰੀ ਇਤਿਹਾਸ ਉਹਨਾਂ ਦਾ ਰਹਿਣ ਸਹਿਣ, ਜੀਵਨ ਜਾਚ ਅਤੇ ਚੱਜ ਆਚਾਰ ਦੀ ਝਲਕ ਵੀ ਪੈਂਦੀ ਹੈ। ਇਸ ਵਾਰ ਦੇ ਲੇਖ ਵਿਚ ਠੇਕੇਦਾਰ ਗੁਰਬਚਨ ਸਿੰਘ ਰਾਜੌਰੀ ਗਾਰਡਨ ਦਿੱਲੀ, ਆਪਣੀਆਂ ਯਾਦਾਂ ਦੇ ਭੰਡਾਰ ਚੋਂ ਕੁਝ ਕਥਾਵਾਂ ਕੁਝ ਵੇਰਵੇ ਅਤੇ ਕੁਝ ਪਲਾਂ ਦੀ ਦਾਸਤਾਨ ਲੈ ਕੇ ਹਾਜ਼ਰ ਹੋਏ ਹਨ।—ਸੰਪਾਦਕ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਜਦੋਂ ਯਾਦਾਂ ਆਉਂਦੀਆਂ ਹਨ ਤਾਂ ਸਰੂਰੀ ਹਵਾ ਦਾ ਇਕ ਝੋਕਾ ਜਿਹਾ ਆ ਜਾਂਦਾ ਹੈ ਕੁਝ ਐਸੀਆਂ ਯਾਦਾਂ ਹੁੰਦੀਆਂ ਹਨ ਜਿਨ੍ਹਾਂ ਵਿਚਲੀਆਂ ਘਟਨਾਵਾਂ ਤਾਂ ਭਾਵੇਂ ਬਹੁਤ ਵਡੀਆਂ ਨਾ ਹੋਣ ਪਰ ਉਹਨਾਂ ਦਾ ਮਹੱਤਵ ਬਹੁਤ ਜ਼ਿਆਦਾ ਹੁੰਦਾ ਹੈ। ਨਿੱਜੀ ਛੋਹ ਦਾ ਇਕ ਪਲ ਵੀ ਜੁਗਾਂ ਤਕ ਯਾਦ ਆਉਣ ਵਾਲਾ ਹੁੰਦਾ ਹੈ। ਕੁਝ ਅਹਿਸਾਸ ਹਨ ਜੋ ਸਦਾ ਲਈ ਦਿਲ ਵਿਚ ਸਾਂਭੇ ਜਾਂਦੇ ਹਨ। ਇਕ ਯਾਦ ਦਾ ਸੰਬੰਧ ਮੇਰੇ ਨਿਜ ਨਾਲ ਹੈ ਦੋ ਗੱਲਾਂ ਮੈਂ ਹੋਰ ਕਰਾਂਗਾ।

ਗਲ ਜੂਨ ਦੇ ਮਹੀਨੇ ਦੀ ਹੈ ਤੇ ਸੰਨ ੧੯੪੮ ਸੀ। ਅਸੀਂ ਉਸ ਵੇਲੇ ਮੰਡੀ ਹਿਮਾਚਲ ਵਿਚ ਆਰਜ਼ੀ ਟਿਕਾਣਾ ਕੀਤਾ ਹੋਇਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਕਸਰ ਦਰਸ਼ਨ ਦੇਣ ਕਾਰਨ ਅਤੇ ਸਾਧ ਸੰਗਤ ਦੇ ਮੇਲ ਮਿਲਾਪ ਕੀਰਤਨ ਦੀਵਾਨਾਂ ਕਰਕੇ ਉਥੇ ਅਜੀਬ ਜਿਹਾ ਉਤਸ਼ਾਹ ਬਣਿਆ ਰਹਿੰਦਾ ਸੀ। ਸਾਡੇ ਪਿਛਲੇ ਪਿੰਡਾਂ ਵਿਚ ਤਾਂ ਸਤਿਗੁਰੂ ਜੀ ਦੇ ਵਰ੍ਹੇ ਛਿਮਾਹੀ ਹੀ ਦਰਸ਼ਨ ਹੁੰਦੇ ਸਨ ਪਰ ਇਥੇ ਤਾਂ ਦਰਸ਼ਨਾਂ ਦੀ ਗੰਗਾ ਵਗਦੀ ਸੀ। ਸਤਿਗੁਰਾਂ ਦੇ ਰੰਗ ਵਿਚ ਰੰਗਿਆਂ ਹੋਇਆਂ ਦੇ ਮਨਾਂ ਵਿਚ ਕਈ ਪ੍ਰਕਾਰ ਦੀਆਂ ਵਿਉਂਤਾਂ ਤੇ ਵਿਚਾਰ ਬਣਦੇ ਹੀ ਰਹਿੰਦੇ ਸਨ।

ਗਰਮੀਆਂ ਦੀ ਰੁਤੇ ਅਸੀਂ ਦਰਿਆ ਬਿਆਸ ਦੇ ਕੰਢੇ ਬੈਠ ਕੇ ਚਾਰ ਜਣੇ ਵਿਹਲੇ ਗਲਾਂ ਕਰ ਰਹੇ ਸਾਂ। ਇਕ ਜਥੇਦਾਰ ਸੇਵਾ ਸਿੰਘ, ਦੂਸਰੇ ਸੰਤ ਸੋਹਣ ਸਿੰਘ ਜੋ ਰੋਜ਼ ਆਸਾ ਦੀ ਵਾਰ ਲਾਉਂਦੇ ਸਨ, ਤੀਸਰਾ ਮੇਰਾ ਸੁਰਗਵਾਸੀ ਭਰਾ ਰਤਨ ਸਿੰਘ ਅਤੇ ਚੌਥਾ ਮੈਂ। ਦਰਿਆ ਦੀ ਗਿਲੀ ਪੌਣ ਗਰਮੀ ਦੇ ਹਮਲੇ ਵਿਰੁਧ ਸਾਡਾ ਉਹਲਾ ਸੀ। ਇਸ ਸਮੇਂ ਜਥੇਦਾਰ ਸੇਵਾ ਸਿੰਘ ਜੀ ਨੇ ਸੂਚਨਾ ਦਿਤੀ ਕਿ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਕੇਤ (ਸੁੰਦਰ ਨਗਰ) ਤੋਂ ਆ ਰਹੇ ਨੇ। ਸੂਚਨਾ ਪੱਕੀ ਹੈ ਅਤੇ ਅੰਦਾਜ਼ਾ ਹੈ ਕਿ ਉਹ ਛੇਤੀ ਆਉਣ ਹੀ ਵਾਲੇ ਹਨ।

ਸਾਡੇ ਮਨਾਂ ਵਿਚ ਤੁਰੰਤ ਇਕ ਫੁਰਨਾ ਆਇਆ। ਇਕ ਉਮੰਗ ਉਠੀ ਕਿ ਸਤਿਗੁਰੂ ਜੀ ਸਾਨੂੰ ਇਥੇ ਦਰਸ਼ਨ ਦੇ ਕੇ ਜਾਣ। ਸਿੱਧੇ ਹੀ ਕਾਰ ਰਾਹੀਂ ਨਾ ਲੰਘ ਜਾਣ। ਸਾਡੇ ਮਨ ਦਾ ਅਹੰ ਸੀ ਜਾਂ ਜੁਆਨੀ ਦਾ ਅਥਰਾਪਣ ਅਸੀਂ ਵਿਉਂਤਾਂ ਬਨਾਉਣ ਲਗੇ ਕਿ ਕਿਵੇਂ ਸਤਿਗੁਰੂ ਜੀ ਦੀ ਕਾਰ ਰੋਕੀ ਜਾਵੇ ਅਤੇ ਦਰਸ਼ਨ ਕਰਕੇ ਬਚਨ ਬਿਲਾਸ ਸੁਣੇ ਜਾਣ। ਕਈ ਸਕੀਮਾਂ ਘੜੀਆਂ ਕਈ ਢਾਹੀਆਂ। ਇਕ ਸਕੀਮ ਇਹ ਸੀ ਕਿ ਅਪਣੀਆਂ ਪਗਾਂ ਨੂੰ ਆਪਸ ਵਿਚ ਗੰਢਾਂ ਮਾਰ ਕੇ ਸੜਕ ਉਤੇ ਰੋਕ ਲਾਈ ਜਾਵੇ, ਬੈਰੀਅਰ ਬਣਾਇਆ ਜਾਵੇ ਤੇ ਕਾਰ ਰੋਕੀ ਜਾਵੇ ਪਰ ਦੂਜੇ ਪਲ ਇਹ ਵਿਉਂਤ ਤਿਆਗ ਦਿਤੀ। ਇੰਜ ਸਲਾਹਾਂ ਕਰਦਿਆਂ ੧੦ ਕੁ ਵਜੇ ਦਾ ਸਮਾਂ ਹੋ ਗਿਆ। ਸਤਿਗੁਰਾਂ ਆਉਣਾ ਜ਼ਰੂਰ ਸੀ। ਉਹ ਕਿਸੇ ਸਮੇਂ ਵੀ ਆ ਸਕਦੇ ਸਨ ਤੇ ਏਧਰ ਸਾਡੀ ਕੋਈ ਵੀ ਸਕੀਮ ਸਫਲ ਹੁੰਦੀ ਨਹੀਂ ਸੀ ਦਿਸ ਰਹੀ। ਇੰਤਜ਼ਾਰ ਦੀਆਂ ਘੜੀਆਂ ਲੰਮੀਆਂ ਹੁੰਦੀਆਂ ਹਨ ਪਰ ਅਸਾਂ ਇਹ ਘੜੀਆਂ ਵਿਚਾਰਾਂ ਵਿਚ ਹੀ ਛੋਟੀਆਂ ਕਰ ਲਈਆਂ। ਤਦੋਂ ਪਹਾੜੀਆਂ ਚੋਂ ਇਕ ਨੂਰ ਦਾ ਝਲਕਾਰਾ ਪਿਆ ਤੇ ਸਾਡੇ ਤਪਦੇ ਮਨਾਂ ਨੂੰ ਸ਼ਾਂਤੀ ਭਾਸਣ ਲਗੀ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸਾਖਿਆਤ ਪੈਦਲ ਹੀ ਪਹਾੜੀ ਤੋਂ ਆਉਂਦੇ ਦਿਸੇ। ਨਾਲ ਕੇਵਲ ਸੰਤ ਵਜ਼ੀਰ ਸਿੰਘ ਜੀ ਸਨ ਜੋ ਗੜਵਾ ਫੜ ਕੇ ਆ ਰਹੇ ਸਨ। ਸਾਡੇ ਮਨ ਦੀ ਜੋ ਦਸ਼ਾ ਸੀ ਉਹਦਾ ਜ਼ਿਕਰ ਸ਼ਬਦਾਂ ਵਿਚ ਨਹੀਂ ਹੋ ਸਕਦਾ। ਸਾਡਿਆਂ ਵਿਚਾਰਾਂ ਨੂੰ ਉਹਨਾਂ ਦਾ

ਦਰਸ਼ਨ ਮਾਤਰ ਰੋੜ੍ਹ ਕੇ ਲੈ ਗਿਆ। ਸਾਰੀ ਕਾਣ, ਸਾਰੀ ਹਉਮੈ, ਸਾਰੀ ਚਤੁਰਾਈ ਕਾਫੂਰ ਹੋ ਗਈ। ਇਕ ਅਥਾਹ ਸ਼ਕਤੀ ਸਾਡੇ ਸਾਹਮਣੇ ਮੂਰਤੀਮਾਨ ਸੀ ਸਾਡੇ ਸਿਰ ਚਰਨਾਂ ਤੇ ਡਿੱਗ ਪਏ। ਸਪਰਸ਼ ਦਾ ਏਨਾ ਖੁਲਾ ਮੌਕਾ ਮਿਲਿਆ ਕਿ ਦਰਸ਼ਨਾਂ ਨਾਲ ਨਿਹਾਲ ਨਿਹਾਲ ਹੋਇਆਂ ਦੇ ਮੂੰਹੋਂ ਕੁਝ ਨਹੀਂ ਸੀ ਨਿਕਲ ਰਿਹਾ। ਮਸਤੀ ਦੀ ਅਜੀਬ ਜਹੀ ਹਾਲਤ ਬਣੀ ਪਈ ਸੀ। ਇਵੇਂ ਵੀ ਫੁਰਨੇ ਪੂਰੇ ਹੁੰਦੇ ਹਨ। ਇਸ ਬਾਰੇ ਇਹ ਮੇਰਾ ਇਹ ਪਹਿਲਾ ਤਜਰਬਾ ਸੀ।

ਸਤਿਗੁਰੂ ਜੀ ਨੇ ਆਪਣੇ ਨਿਵਾਸ ਅਸਥਾਨ ਕੋਠੀ ਜਾਣਾ ਸੀ। ਕੋਠੀ ਮੰਡੀ ਸ਼ਹਿਰ ਤੋਂ ਬਿਆਸ ਦਾ ਪੁਲ ਪਾਰ ਕਰਕੇ ਕਾਫੀ ਅਗੇ ਜਾ ਕੇ ਹੈ। ਅਸੀਂ ਵੀ ਨਾਲ ਨਾਲ ਤੁਰ ਪਏ। ਸਤਿਗੁਰਾਂ ਨਾਲ ਸਿੱਧੇ ਪਰੀਚੈ ਦਾ ਇਹ ਮੇਰਾ ਪਹਿਲਾ ਮੌਕਾ ਸੀ। ਅਗੇ ਸਾਧ ਸੰਗਤ ਵਿਚ ਦੂਰੋਂ ਹੀ ਦਰਸ਼ਨ ਕੀਤੇ ਸਨ। ਤੁਰੇ ਜਾਂਦਿਆਂ ਜਥੇਦਾਰ ਜੀ ਨੂੰ ਮੇਰੇ ਬਾਰੇ ਪੁਛਣ ਲਗੇ ਕਿ ਇਹ ਕੌਣ ਹੈ। ਫੇਰ ਮੈਂ ਦਸਿਆ ਕਿ ਮੇਰਾ ਨਾਮ ਗੁਰਬਚਨ ਸਿੰਘ ਹੈ। ਸਾਡਾ ਪਿਛਲਾ ਪਿੰਡ ਝੰਗੀ ਬਾਬਾ ਲਹਿਣਾ ਸਿੰਘ ਜ਼ਿਲਾ ਸਿਆਲਕੋਟ ਵਿਚ ਹੈ।

ਸਤਿਗੁਰੂ ਜੀ ਨੇ ਝੰਗੀ ਬਾਬਾ ਲਹਿਣਾ ਸਿੰਘ ਸੁਣ ਕੇ ਸਾਡੇ ਵਡਿਆਂ ਦੇ ਨਾਮ ਲੈਣੇ ਸ਼ੁਰੂ ਕਰ ਦਿਤੇ, ਬਾਬਾ ਲਾਲ ਸਿੰਘ, ਤਾਇਆ ਨਿਹਾਲ ਸਿੰਘ ਤੋਂ ਬਾਦ ਜਦੋਂ ਉਹਨਾਂ ਕਿਹਾ ਮਾਨ ਸਿੰਘ ਤਾਂ ਮੈਂ ਬੇਨਤੀ ਕੀਤੀ ਕਿ ਮੈਂ ਮਾਨ ਸਿੰਘ ਹੋਰਾਂ ਦਾ ਹੀ ਪੁਤਰ ਹਾਂ। ਇਹ ਮੇਰਾ ਭਰਾ ਹੈ ਨਾਲ।

ਸਤਿਗੁਰੂ ਜੀ ਬੜੇ ਖੁਸ਼ ਹੋਏ। ਇਕ ਪਿਆਰ ਭਰੀ ਤੱਕਣੀ ਉਹਨਾਂ ਸਾਡੇ ਦੋਹਾਂ ਭਰਾਵਾਂ ਤੇ ਮੁੜਕੇ ਬਖਸ਼ੀ। ਇਸ ਤਰ੍ਹਾਂ ਕਾਫੀ ਦੇਰ ਤਕ ਬਚਨ ਬਿਲਾਸ ਸੁਣਦਿਆਂ ਅਤੇ ਤੁਰਦਿਆਂ ਅਸੀਂ ਕੋਠੀ ਦੇ ਲਾਗੇ ਚਲੇ ਗਏ। ਇਹ ਕੋਠੀ ਸੜਕ ਤੋਂ ਬਹੁਤ ਥੱਲੇ ਦਰਿਆ ਬਿਆਸ ਦੇ ਕੰਢੇ ਬਣੀ ਹੋਈ ਹੈ।

ਹੁਣ ਮਨ ਵਿਚ ਦੂਸਰਾ ਵਿਚਾਰ ਆਇਆ। ਅਸੀਂ ਘਰ ਤੋਂ ਬਹੁਤ ਦੂਰ ਆ ਗਏ ਹਾਂ। ਵਕਤ ਵੀ ਕਾਫੀ ਹੋ ਗਿਆ ਹੈ ਪਰ ਸਤਿਗੁਰੂ ਜੀ ਨੂੰ ਛੱਡ ਕੇ ਵੀ ਨਹੀਂ ਜਾ ਸਕਦੇ। ਮਨ ਵਿਚ ਇਹ ਵਿਚਾਰ ਸੀ ਕਿ ਜਿੰਨਾ ਚਿਰ ਸਤਿਗੁਰੂ ਜੀ ਆਪ ਨਹੀਂ ਮੁਖੋਂ ਫਰਮਾਉਂਦੇ ਕਿ ਜਾਓ, ਅਸਾਂ ਵਾਪਸ ਨਹੀਂ ਜਾਣਾ ਭਾਵੇਂ ਧੁਰ ਥਲੇ ਉਤਰ ਕੇ ਕੋਠੀ ਤਕ ਨਾ ਜਾਣਾ ਪਵੇ।

ਮੇਰੇ ਅੰਦਰ ਇਹ ਫੁਰਨਾ ਹੀ ਸੀ ਕਿ ਸਤਿਗੁਰੂ ਜੀ



ਝੱਟ ਬੋਲ ਪਏ:

'ਭਾਈ ਸਿੱਖੋ ਅਸੀਂ ਤਾਂ ਪਹੁੰਚ ਗਏ ਹਾਂ। ਤੁਸੀਂ ਸਾਨੂੰ ਏਡੀ ਦੂਰ ਛਡਣ ਲਈ ਨਾਲ ਆਏ ਹੋ ਹੁਣ ਤੁਸੀਂ ਜਾਓ।'

ਇਹ ਵਾਕ ਸੁਣਦਿਆਂ ਹੀ ਮੈਂ ਹੈਰਾਨ ਰਹਿ ਗਿਆ। ਦਿਲ ਦੀ ਆਵਾਜ਼ ਨੂੰ ਏਨੀ ਜਲਦੀ ਏਨੇ ਨੇੜਿਓਂ ਹੁੰਗਾਰਾ ਮਿਲਦਾ ਮੈਂ ਵੇਖਿਆ। ਮੇਰੇ ਮਨ ਵਿਚ ਆਈ ਗੁਰਬਚਨ ਸਿਆਂ ਆਹ ਮੌਕਾ ਤਾਂ ਸੀ ਕਿ ਜੋ ਮਨ ਵਿਚ ਆਉਂਦਾ ਪੂਰਾ ਹੋਣਾ ਸੀ ਤੇ ਤੂੰ ਸੋਚਿਆ ਕੀ? ਘਰ ਵਲ ਜਾਣ ਦੀ ਗਲ। ਸਤਿਗੁਰੂ ਜੀ ਦੀ ਅੰਤਰਯਾਮਤਾ ਦਾ ਝਲਕਾਰਾ ਦੋ ਵਾਰ ਥੋਹੜੇ ਸਮੇਂ 'ਚ ਹੀ ਮਹਿਸੂਸ ਕੀਤਾ। ਅਸੀਂ ਮੱਥਾ ਟੇਕਿਆ ਨਮਸਕਾਰ ਕਰਕੇ ਵਾਪਸ ਆ ਗਏ।

ਸੰਨ ੧੯੪੮ ਦੀਆਂ ਗਰਮੀਆਂ ਨੂੰ ਚਿਤਵੀਆਂ ਉਹ ਗੁਸਤਾਖੀਆਂ ਸਤਿਗੁਰਾਂ ਦੀ ਉਹ ਅਪਾਰ ਬਖਸ਼ਿਸ਼ ਉਹ ਰਾਹ ਜਿਥੋਂ ਚਲ ਕੇ ਸਤਿਗੁਰੂ ਜੀ ਗਏ ਅਤੇ ਉਹਨਾਂ ਦੀ ਸ਼ਰਨ

ਵਿਚ ਬਿਤਾਏ ਉਹ ਪਲ ਅਭੁਲ ਯਾਦ ਬਣੇ ਅਜ ਵੀ ਤਾਜ਼ੇ ਗੁਲਾਬ ਦੇ ਫੁਲ ਵਾਂਗ ਸੁਗੰਧਤ ਕਰਦੇ ਰਹਿੰਦੇ ਹਨ।

# ਮੇਰੇ ਵੈਦ

ਇਹ ਗਲ ਸੰਤ ਹਰਨਾਮ ਸਿੰਘ ਜੀ ਖਾਰੇ ਵਾਲੇ ਜੋ ਜੰਮੂ ਨਿਵਾਸ ਰਖਦੇ ਸਨ ਉਹਨਾਂ ਬਹੁਤ ਵਾਰ ਮੈਨੂੰ ਸੁਣਾਈ ਸੀ। ਸੰਤ ਹਰਨਾਮ ਸਿੰਘ ਜੀ ਸੁਰਗਵਾਸੀ ਸ: ਪ੍ਰੀਤਮ ਸਿੰਘ ਮਿਉਂਸਪਲ ਕਾਉਂਸਲਰ ਜੰਮੂ ਦੇ ਪਿਤਾ ਜੀ ਅਤੇ ਮੇਰੇ ਸੌਹਰਾ ਸਾਹਿਬ ਸਨ। ਉਹਨਾਂ ਦਾ ਪਿਛਲਾ ਪਿੰਡ ਖਾਰਾ ਵੇਊਆਂ ਜ਼ਿਲਾ ਸਿਆਲਕੋਟ ਸੀ। ਉਹ ਉਮਰ ਦੇ ਆਖਰੀ ਪਲਾਂ ਤਕ ਤੰਦਰੁਸਤ ਰਹੇ ਅਤੇ ਹਥੀਂ ਕੰਮ ਕਾਜ ਕਰ ਲੈਂਦੇ ਸਨ। ਗਲਬਾਤ ਵਿਚ ਸੁਚੇਤ, ਗੁਰਬਾਣੀ ਦਾ ਅਧਿਐਨ ਕਰਨ ਵਾਲੇ ਅਤੇ ਬਹੁਤ ਮਿਲਾਪੜੇ ਸੰਤ ਸੁਭਾ ਦੇ ਵਿਅਕਤੀ ਸਨ। ਇਹ ਗਲ ਉਹ ਅਕਸਰ ਬਹੁਤ ਪ੍ਰੇਮ ਸਹਿਤ ਸੁਣਾਉਂਦੇ ਹੁੰਦੇ ਸਨ। ਮੈਂ ਉਹਨਾਂ ਦੇ ਸ਼ਬਦਾਂ ਵਿਚ ਹੀ ਬਿਆਨ ਕਰਦਾ ਹਾਂ।

"ਗਲ ਉਸ ਸਮੇਂ ਦੀ ਹੈ। ਜਦੋਂ ਨਾਰੋਵਾਲ ਵਿਚ ਹੋਲਾ ਹੋਇਆ ਸੀ। (ਸੰਨ ੧੯੨੭-ਸੰ:) ਮੈਂ ਉਸ ਸਮੇਂ ਬਹੁਤ ਬੀਮਾਰ ਸਾਂ। ਬਚਨ ਦੀ ਬਿਲਕੁਲ ਕੋਈ ਆਸ ਨਹੀਂ ਸੀ। ਕਮਜ਼ੋਰੀ ਬਹੁਤ ਸੀ। ਬਹੁਤ ਸਾਰੇ ਇਲਾਜ ਕਰ ਮਾਰੇ ਪਰ ਸਭ ਬੇ-ਅਸਰ। ਘਰ ਦੀ ਹਾਲਤ ਵੀ ਚੰਗੀ ਨਹੀਂ ਸੀ। ਪਿਤਾ ਜੀ ਸੰਤ ਹਰੀ ਸਿੰਘ ਜੀ ਦਾ ਕੰਮ ਕਾਜ ਗੁਜ਼ਾਰੇ ਜੋਗਾ ਸੀ। ਥੋੜਾ ਬਹੁਤ ਪਿੰਡਾਂ ਵਿਚ ਕਿਸੇ ਦਾ ਖੂਹ ਦਾ ਕੰਮ ਕਰ ਦੇਣਾ। ਮੇਰੇ ਬੀਮਾਰ ਹੋਣ ਨਾਲ ਘਰ ਦੀ ਹਾਲਤ ਹੋਰ ਵੀ ਖਸਤਾ ਹੋ ਗਈ।

ਇਸ ਸਮੇਂ ਦੜਪ ਦੇ ਇਲਾਕੇ ਦਾ ਮਸ਼ਹੂਰ ਨਾਮਧਾਰੀ ਹੋਲਾ ਆ ਗਿਆ। ਇਹ ਹੋਲਾ ਨਾਰੋਵਾਲ ਵਿਚ ਹੋ ਰਿਹਾ ਸੀ। ਮੈਨੂੰ ਕਿਸੇ ਨੇ ਸਲਾਹ ਦਿਤੀ ਕਿ ਤੂੰ ਹੋਲੇ ਉਤੇ ਜਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਖੜਾ ਹੋ ਜਾ ਅਤੇ ਆਪਣੀ ਦੇਹ ਦੀ ਅਰੋਗਤਾ ਦੀ ਅਰਜ਼ ਕਰ। ਭਾਵੇਂ ਮੇਰੇ ਵਿਚ ਏਨੀ ਹਿੰਮਤ ਹੀ ਨਹੀਂ ਸੀ ਕਿ ਮੈਂ ਹੋਲੇ ਤੇ ਜਾ ਸਕਾਂ ਪਰ ਮੈਂ ਇਕ ਸਿਖ ਨੂੰ ਤਿਆਰ ਕਰ ਲਿਆ ਕਿ ਉਹ ਮੈਨੂੰ ਅਪਣੀ ਘੋੜੀ ਤੇ ਚੜ੍ਹਾ ਕੇ ਨਾਰੋਵਾਲ ਲੈ ਜਾਵੇ।

ਨਾਰੋਵਾਲ ਵਿਚ ਸੰਗਤਾਂ ਦਾ ਏਨਾ ਇਕੱਠ ਸੀ ਕਿ ਸਤਿਗੁਰਾਂ ਨਾਲ ਗਲ ਕਰਨੀ ਤਾਂ ਇਕ ਪਾਸੇ ਉਹਨਾਂ ਦੇ ਦਰਸ਼ਨ ਕਰਨ ਦਾ ਮੌਕਾ ਵੀ ਗਨੀਮਤ ਸਮਝਿਆ ਗਿਆ। ਅਸੀਂ ਦੀਵਾਨ ਵਿਚ ਗਏ ਵੀ ਪਰ ਸਤਿਗੁਰੂ ਜੀ ਦੇ ਪ੍ਰੋਗਰਾਮਾਂ ਦਾ ਰੁਝੇਵਾਂ ਏਨਾ ਸੀ ਕਿ ਨਾ ਸਾਨੂੰ ਅਰਜ਼ ਕਰਨ ਦਾ ਮੌਕਾ ਮਿਲਿਆ ਨਾ ਹਿੰਮਤ ਪਈ।

ਜਦੋਂ ਦੀਵਾਨ ਦਾ ਭੋਗ ਪਿਆ ਤਾਂ ਸਤਿਗੁਰੂ ਜੀ ਡੇਰੇ ਚਲੇ ਗਏ। ਉਹਨਾਂ ਪਰਸ਼ਾਦਾ ਛੱਕ ਕੇ ਕੁਝ ਆਰਾਮ ਵੀ ਕਰਨਾ ਸੀ। ਸਾਨੂੰ ਕਿਸੇ ਸਲਾਹ ਦਿਤੀ ਕਿ ਤੁਸੀਂ ਡੇਰੇ ਜਾ ਕੇ ਸੇਵਾਦਾਰਾਂ ਨੂੰ ਕਹਿ ਕੇ ਅਰਜ਼ ਕਰਨ ਦਾ ਜਤਨ ਕਰੋ। ਅਸੀਂ ਜਿਵੇਂ ਕਿਵੇਂ ਡੇਰੇ ਪਹੁੰਚੇ ਤਾਂ ਪਹਿਰੇਦਾਰ ਨੂੰ ਅਪਣੀ ਹਾਲਤ ਦਸੀ। ਉਹ ਕਹਿਣ ਲਗਾ ਕਿ ਸੱਚੇ ਪਾਤਸ਼ਾਹ ਇਸ ਸਮੇਂ ਬਿਰਾਜਣ ਲਗੇ ਨੇ। ਤੁਸੀਂ ਠੀਕ ਸਮੇਂ ਨਹੀਂ ਆਏ ਪਰ ਤੁਸੀਂ ਜਤਨ ਕਰ ਲਵੋ ਜੋ ਕਿਰਪਾ ਹੋ ਜਾਵੇ।

ਅਸੀਂ ਦਰਵਾਜ਼ਾ ਖੋਹਲ ਕੇ ਅੰਦਰ ਚਲੇ ਗਏ। ਜਦੋਂ ਸਤਿਗੁਰੂ ਜੀ ਨੇ ਸਾਨੂੰ ਅੰਦਰ ਆਉਂਦਿਆਂ ਵੇਖਿਆ ਤਾਂ ਉਹ ਗੁੱਸੇ ਵਿਚ ਸਾਨੂੰ ਝਾੜ ਪਾਣ ਲਗ ਪਏ।

"ਸਾਨੂੰ ਤੁਸੀਂ ਐਸ ਵੇਲੇ ਵੀ ਆਰਾਮ ਨਹੀਂ ਕਰਨ ਦੇਂਦੇ। ਜਾਓ ਮੇਰੇ ਕੋਲ ਕੋਈ ਵਕਤ ਨਹੀਂ। ਹੁਣ ਤੁਸੀਂ ਚਲੇ ਜਾਓ।"

ਜਿਸ ਵੇਲੇ ਸਤਿਗੁਰਾਂ ਇਵੇਂ ਕਿਹਾ ਤਾਂ ਸਾਡੇ ਪੈਰਾਂ ਥਲਿਓਂ ਜ਼ਮੀਨ ਨਿਕਲ ਗਈ। ਖੁਸ਼ੀਆਂ ਤੇ ਬਖਸ਼ਸ਼ਾਂ ਦੀ ਥਾਂ ਝਾੜਾਂ ਤੇ ਨਾਰਾਜ਼ਗੀ ਪਲੇ ਪਈ। ਮਨ ਬਹੁਤ ਮਾਯੂਸ ਹੋਇਆ। ਸਾਡਾ ਆਖਰੀ ਕਿੱਲਾ ਟੁੱਟ ਗਿਆ ਸੀ। ਸਾਨੂੰ ਜਵਾਬ ਮਿਲ ਗਿਆ ਸੀ। ਅਸੀਂ ਹੁਣ ਕੀਹ ਕਰ ਸਕਦੇ ਸਾਂ। ਦੁਖੇ ਹੋਏ ਮਨ ਨਾਲ ਜਾ ਘੋੜੀ ਖੋਹਲੀ ਤੇ ਭਰਿਆ ਮੇਲਾ ਵਿਚੇ ਛੱਡ ਕੇ ਪਿੰਡ ਵਾਪਸ ਪਰਤ ਆਏ।

ਪਿੰਡ ਵਾਪਸ ਤਾਂ ਆ ਗਏ ਪਰ ਮਨ ਦੀ ਬੇਚੈਨੀ ਬਹੁਤ ਭਾਰੂ ਹੋ ਗਈ। ਮੁੜ ਮੁੜ ਮਨ ਵਿਚ ਆਵੇ ਕਿ ਜਿਥੋਂ ਸਭ ਤੋਂ ਵਧ ਆਸ ਸੀ ਉਥੋਂ ਹੀ ਦੁਰਕਾਰੇ ਗਏ। ਦਿਨ ਇਹਨਾਂ ਫਿਕਰਾਂ ਵਿਚ ਲੰਘ ਗਿਆ। ਕਿਸੇ ਚੀਜ਼ ਦਾ ਸੁਆਦ ਨਾ ਆਵੇ। ਰਾਤ ਨੂੰ ਨੀਂਦ ਨਾ ਆਵੇ। ਉਸਲਵੱਟੇ ਭੰਨਦਿਆਂ ਰਾਤ ਦੇ ਦੋ ਵਜ ਗਏ।

ਤਦ ਮੈਨੂੰ ਇਵੇਂ ਝੌਲਾ ਜਿਹਾ ਪਿਆ ਜਿਵੇਂ ਸਤਿਗੁਰੂ

ਪ੍ਰਤਾਪ ਸਿੰਘ ਜੀ ਆ ਗਏ ਨੇ । ਉਹ ਮੰਜੀ ਕੋਲ ਖਲੋ ਗਏ ਤੇ ਕਹਿਣ ਲਗੇ, "ਉਹ ਹਰਨਾਮ ਸਿਆਂ । ਏਡੀ ਛੇਤੀ ਵੀ ਨਾਰਾਜ਼ ਹੋ ਜਾਈਦੈ ? ਕੁਝ ਸਬਰ ਸ਼ੁਕਰ ਵੀ ਚਾਹੀਦੈ । ਇਵੇਂ ਨਾਰਾਜ਼ ਨਹੀਂ ਹੋਈਦਾ । ਹਾਂ ਹੁਣ ਦਸ ਕੀ ਕਹਿੰਦਾ ਹੈਂ ?"

'ਸਚੇ ਪਾਤਸ਼ਾਹ ਮੇਰੀ ਦੇਹ ਸਦਾ ਬੀਮਾਰ ਰਹਿੰਦੀ ਹੈ ਮੈਨੂੰ ਅਰੋਗਤਾ ਬਖਸ਼ੋ । ਮੇਰੀ ਇਹ ਹੀ ਬੇਨਤੀ ਏ ।' ਮੈਂ ਤਰਲਾ ਪਾਇਆ ।

'ਬਸ ਏਨੀ ਗਲ ਏ ਅੱਛਾ ਇਕ ਕੰਮ ਕਰ । ਕਲਮ ਤੇ ਦੁਆਤ ਲਿਆ । ਮੈਂ ਤੇਰੇ ਭਾਗ ਹੀ ਬਦਲ ਦਿੰਦਾ ਹਾਂ, ਤੂੰ ਕਦੀ ਵੀ ਰੋਗੀ ਨਹੀਂ ਰਹੇਂਗਾ ।'

ਜਦ ਮੈਂ ਕਲਮ ਦੁਆਤ ਲਿਆਉਣ ਵਾਸਤੇ ਉਠਣ ਲਗਾ ਤਾਂ ਉਥੇ ਕੁਝ ਵੀ ਨਹੀਂ ਸੀ । ਸਤਿਗੁਰੂ ਪ੍ਰਤਾਪ ਸਿੰਘ ਸਿੰਘ ਜੀ ਜਿਨ੍ਹਾਂ ਦੇ ਮੈਂ ਪਰਤੱਖ ਦਰਸ਼ਨ ਕਰ ਰਿਹਾ ਸੀ ਉਥੇ ਨਹੀਂ ਦਿਸ ਰਹੇ ਸਨ ।

ਇਸ ਵਰਤਾਰੇ ਨੇ ਮੈਨੂੰ ਬਹੁਤ ਹੀ ਹੈਰਾਨ ਕੀਤਾ । ਅਜੇ ਅਠ ਪਹਿਰ ਵੀ ਨਹੀਂ ਲੰਘੇ ਤੇ ਪਾਸਾ ਪਲਟ ਗਿਆ ਹੈ । ਇਹ ਕਿਵੇਂ ਹੋਇਆ ਤੇ ਕੀਹ ਹੋਇਆ ਹੈ ।

ਜਦੋਂ ਦਿਨ ਚੜ੍ਹਿਆ ਤਾਂ ਸਰੀਰ ਅਗੇ ਨਾਲੋਂ ਬਹੁਤ ਅਰੋਗ ਤੇ ਮਨ ਖਿੜਿਆ ਹੋਇਆ ਸੀ ।

ਮੈਨੂੰ ਨਿਸ਼ਚਾ ਹੋ ਗਿਆ ਕਿ ਮੈਂ ਹੁਣ ਅਰੋਗ ਹੋ ਜਾਵਾਂਗਾ ।

ਇਸ ਦੇ ਬਾਅਦ ਸਾਡੇ ਪਿੰਡ ਵਿਚ ਇਕ ਸਾਧੂ ਦੇ ਭੇਖ ਵਿਚ ਕੋਈ ਬੰਦਾ ਆਇਆ ਜੋ ਦਵਾ ਦਾਰੂ ਕਰਦਾ ਸੀ । ਗਲਾਂ ਬਾਤਾਂ ਵਿਚ ਬਹੁਤ ਹੁਸ਼ਿਆਰ ਅਤੇ ਸਾਰੇ ਪਿੰਡ ਨੂੰ ਉਹਨੇ ਰੋਗੀ ਬਣਾ ਰਖਿਆ ਸੀ । ਮੈਨੂੰ ਵੀ ਲੋਕਾਂ ਨੇ ਭਰਮਾ ਦਿਤਾ ਕਿ ਜਿਸ ਕੋਲ ਸਾਰਾ ਪਿੰਡ ਜਾ ਰਿਹਾ ਹੈ ਉਸਨੂੰ ਵਿਖਾਉਣ ਵਿਚ ਕੀ ਹਰਜ ਹੈ । ਮੈਂ ਵੀ ਗਿਆ । ਮੈਨੂੰ ਵੇਖ ਚਾਖ ਕੇ ਕਹਿਣ ਲਗਾ ਕਿ ਤੇਰੀ ਦਵਾ ਤਾਂ ਅਮ੍ਰਿਤਸਰੋਂ ਹੀ ਮਿਲ ਸਕਦੀ ਹੈ ਅਤੇ ਉਹ ਵੀ ਇਕੋ ਇਕ ਦੁਕਾਨ ਤੋਂ । ਉਹਨੇ ਕਿਹਾ ਕਿ ਫਲਾਣੀ ਦੁਕਾਨ ਤੋਂ ਮੇਰਾ ਨਾਮ ਲੈ ਕੇ ਦਵਾਈ ਲੈ ਲੈਣੀ। ਮੈਂ ਪੁਛਿਆ ਕਿ ਕਿੰਨੇ ਪੈਸੇ ਲਗਣਗੇ ਉਹ ਕਹਿਣ ਲਗਾ ਕਿ ਸਤਰ ਪਝੱਤਰ ਰੁਪਏ ਤਾਂ ਲਗਣਗੇ ਹੀ ।

ਮੈਂ ਭੁਲ ਹੀ ਗਿਆ ਕਿ ਮੈਨੂੰ ਤਾਂ ਸਤਿਗੁਰਾਂ ਦਾ ਵਰ ਹੋ ਗਿਆ ਹੈ ਤੰਦਰੁਸਤੀ ਦਾ । ਉਸ ਵੇਲੇ ਪਝੱਤਰ ਰੁਪਏ ਚਾਰ ਮਹੀਨਿਆਂ ਦੀ ਕਮਾਈ ਬਰਾਬਰ ਸਨ । ਖੈਰ ਬਹੁਤ ਔਖਿਆਂ ਪੈਸਿਆਂ ਦਾ ਪਰਬੰਧ ਕਰਕੇ ਘੋੜੀ ਤੇ ਨਾਰੋਵਾਲ ਅਤੇ ਅਗੋਂ ਰੇਲ ਰਾਹੀਂ ਅੰਮ੍ਰਿਤਸਰ ਪਹੁੰਚ ਗਏ । ਜਦੋਂ ਅਸੀਂ ਪੁਛਦੇ ਪੁਛਾਉਂਦੇ ਉਸ ਦੁਕਾਨ ਦੇ ਲਾਗੇ ਪੁਜੇ ਤਾਂ ਅਸਾਂ ਮੁੜ ਇਕ ਆਦਮੀ ਨੂੰ ਦੁਕਾਨ ਦਾ ਪਤਾ ਪੁਛਿਆ ? ਉਹ ਅਗੋਂ ਪੁਛਣ ਲਗਾ ਕਿ ਤੁਹਾਨੂੰ ਉਸ ਦੁਕਾਨ ਤੇ ਕੀਹ ਕੰਮ ਹੈ । ਅਸੀਂ ਜਦੋਂ ਸਾਰੀ ਕਹਾਣੀ ਸੁਣਾਈ ਤਾਂ ਉਸ ਨੇ ਸਾਡੇ ਕੋਲੋਂ ਦਵਾਈ ਵਾਲਾ ਕਾਗਜ਼ ਵੇਖਿਆ ਤੇ ਕਹਿਣ ਲਗਾ ਜੇ ਤਾਂ ਤੁਸਾਂ ਪਝੱਤਰ ਜਾਂ ਸੌ ਰੁਪਿਆ ਖਰਚ ਕਰਨਾ ਹੈ ਤਾਂ ਬੇਸ਼ਕ ਉਸ ਦੁਕਾਨ ਤੇ ਚਲੇ ਜਾਵੋ । ਉਂਜ ਇਹ ਚੀਜ਼ਾਂ ਮੱਸਾਂ ਅੱਠ ਆਨਿਆਂ (ਅਧੇ ਰੁਪਏ) ਵਿਚ ਸਾਹਮਣੇ ਪਨਸਾਰੀ ਦੀ ਦੁਕਾਨ ਤੋਂ ਮਿਲ ਜਾਣੀਆਂ ਹਨ । ਤੁਹਾਨੂੰ ਭੇਜਣ ਵਾਲਾ ਠੱਗ ਹੈ ਤੇ ਦੁਕਾਨ ਵਾਲੇ ਚੋਰ ਹਨ । ਇਹ ਰਲੇ ਹੋਏ ਹਨ । ਇਹ ਕੋਈ ਦਵਾਈ ਵੀ ਨਹੀਂ ।

ਅਸੀਂ ਉਸ ਦੇ ਦਸੇ ਅਨੁਸਾਰ 'ਦਵਾਈ' ਲਈ ਜੋ ਮਸਾਂ ਛੇ ਆਨਿਆਂ ਦੀ ਆਈ । ਅਸੀਂ ਭਾਰੀ ਕਰਜ਼ ਤੋਂ ਬੱਚ ਗਏ ਅਤੇ ਅਜ ਤੱਕ ਮੈਨੂੰ ਬੁਖਾਰ ਤਕ ਵੀ ਨਹੀਂ ਚੜ੍ਹਿਆ । ਲਗ ਭਗ ਅੱਸੀ ਸਾਲ ਦੀ ਉਮਰ ਤਕ ਕੰਮ ਵੀ ਕਰ ਰਿਹਾ ਹਾਂ ।

ਮੇਰਾ ਵਿਸ਼ਵਾਸ ਹੈ ਸਤਿਗੁਰੂ ਪ੍ਰਤਾਪ ਸਿੰਘ ਨੇ ਹੀ ਮੇਰਾ ਰੋਗ ਨਵਿਰਤ ਕੀਤਾ ਉਹ ਹੀ ਮੇਰੇ ਵੈਦ ਸਨ ਅਤੇ ਮੈਨੂੰ ਕਰਜ਼ਾਈ ਹੋਣ ਤੋਂ ਵੀ ਉਹਨਾਂ ਹੀ ਬਚਾਇਆ ।"

## ਆਪ ਹੀ

ਤੀਸਰੀ ਵਾਰਤਾ ਮੈਨੂੰ ਹਜ਼ੂਰੀ ਸੇਵਕ ਸਵਰਗੀ ਸੰਤ ਰਤਨ ਸਿੰਘ ਜੀ ਨੇ ਆਪਣੀ ਹੱਡ-ਬੀਤੀ ਚੋਂ ਸੁਣਾਈ ਸੀ ।

ਜੀਵਨ ਨਗਰ ਇਲਾਕੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸੜਕਾਂ ਬਣਵਾ ਰਹੇ ਸਨ । ਉਹ ਅਕਸਰ ਹੀ ਸਲਾਹ ਮਸ਼ਵਰੇ ਲਈ ਹੁਕਮ ਭੇਜਦੇ ਹੁੰਦੇ ਸਨ ਤੇ ਮੈਂ ਅਪਣੀ ਬੁੱਧੀ ਅਨੁਸਾਰ ਜਾ ਕੇ ਰਾਇ ਦਿੰਦਾ ਹੁੰਦਾ ਸੀ । ਇਕ ਵਾਰ ਮੈਨੂੰ ਸਤਿਗੁਰੂ ਜੀ ਨੇ ਫੋਨ ਰਾਹੀਂ ਸੰਤ ਨਗਰ ਬੁਲਾ-ਇਆ । ਮੈਂ ਲੌਢੇ ਵੇਲੇ ਚਾਰ ਵਜੇ ਦਿਲੀ ਤੋਂ ਚਲਿਆ । ਰਾਤ ਸਰਸੇ ਰਹਿਕੇ ਸਵੇਰੇ ਸਤ ਵਜੇ (ਗਰਮੀਆਂ ਦੇ ਦਿਨ ਸਨ) ਜਾ ਕੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਹੁਕਮ ਮੰਗਿਆ । ਕਹਿਣ ਲਗੇ ਕੰਮ ਕਾਰ ਦੇਖੋ ਕਿ ਠੀਕ

ਚਲ ਰਿਹੈ। "

ਮੈਂ ਸੰਤ ਨਗਰ ਕੰਮ ਵਾਲੀ ਥਾਂ ਆ ਕੇ ਵੇਖਿਆ ਕਿ ਸੜਕ ਦਾ ਕੰਮ ਖੂਬ ਚਲ ਰਿਹਾ ਸੀ। ਕੰਮ ਕਰਨ ਵਾਲੇ ਮਜ਼ਦੂਰ ਥੋੜ੍ਹੇ ਸਨ, ਮਿਸਤਰੀ ਬਹੁਤੇ ਸਨ ਅਤੇ ਲਾਕੜੀ ਸਭ ਤੋਂ ਜ਼ਿਆਦਾ ਸਨ। ਕੰਮ ਠੀਕ ਚਲ ਰਿਹਾ ਸੀ। ਇਹਨਾਂ ਸੁੱਕੀਆਂ ਇੱਟਾਂ ਜੋੜਨੀਆਂ ਸਨ ਦਰੇਸੀ ਠੀਕ ਕਰ ਰਹੇ ਸਨ, ਮਿੱਟੀ ਠੀਕ ਪਾ ਰਹੇ ਸਨ। ਮੈਂ ਅੱਧਾ ਘੰਟਾ ਖਲੋ ਕੇ ਸਤਿਗੁਰਾਂ ਨੂੰ ਅਰਜ਼ ਕੀਤੀ "ਜੀ ਮੇਰੇ ਵਾਸਤੇ ਕੀ ਹੁਕਮ ਹੈ। ਜੇ ਤਾਂ ਮੈਂ ਲਾਕੜੀ ਬਣ ਕੇ ਖਲੋਣਾ ਏ ਤਾਂ ਲਾਕੜੀ ਤਾਂ ਹੋਰ ਬਹੁਤ ਹੈਗੇ ਨੇ। ਜੇ ਇਸ ਤੋਂ ਇਲਾਵਾ ਹੋਰ ਹੁਕਮ ਹੈ ਤਾਂ ਦੱਸੋ ? ਕਹਿਣ ਲਗੇ ਤੂੰ ਦੇਖ ਲਿਐ ਨਾ ? ਮੈਂ ਕਿਹਾ ਜੀ ਸਭ ਕੁਝ ਠੀਕ ਹੈ। ਨਾਲ ਕੋਲ ਸੰਤ ਰਤਨ ਸਿੰਘ ਅਤੇ ਸੰਤ ਦਰਸ਼ਨ ਸਿੰਘ ਰਾਗੀ ਖਲੋਤੇ ਸਨ। ਸਤਿਗੁਰਾਂ ਹੁਕਮ ਕੀਤਾ 'ਰਤਨ ਸਿੰਘ ਜੀ ਠੇਕੇਦਾਰ ਜੀ ਨੂੰ ਨਾਲ ਲੈ ਜਾਓ ਤੇ ਪ੍ਰਸ਼ਾਦਾ ਪਾਣੀ ਛਕਾਓ ਤੇ ਫੇਰ ਛੁਟੀਆਂ।' ਮੈਂ ਉਹਨਾਂ ਨਾਲ ਗੱਡੀ ਵਿਚ ਬੈਠ ਕੇ ਜੀਵਨ ਨਗਰ ਆ ਗਿਆ। ਕਹਿਣ ਲੱਗੇ ਪ੍ਰਸ਼ਾਦੇ ਲੰਗਰ 'ਚੋਂ ਲੈ ਆਉਂਦੇ ਹਾਂ ਭਾਜਾ ਤਾਜ਼ਾ ਬਣਾ ਲੈਂਦਾ ਹਾਂ।

ਮਸ਼ੀਨ ਵਾਂਗ ਹੱਥ ਚਲਦਾ ਸੀ ਉਹਨਾਂ ਦਾ। ਸਬਜ਼ੀ ਕੱਟ ਕੇ ਤਿਆਰ ਹੁੰਦੀ ਰਹੀ। ਕੁਦਰਤੀ ਮਨ ਵਿਚ ਵਿਚਾਰ ਆਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕੋਈ ਕਥਾ-ਵਾਰਤਾ ਹੀ ਸੁਣੀਏ। ਸੰਤ ਰਤਨ ਸਿੰਘ ਜੀ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟੀ ਸੇਵਕ ਰਹੇ ਸਨ।

ਸੰਤ ਰਤਨ ਸਿੰਘ ਜੀ ਨੇ ਮੇਰੀ ਬੇਨਤੀ ਮਨ ਲਈ। ਗਲ ਸੁਨਾਉਣ ਤੋਂ ਪਹਿਲਾਂ ਹੀ ਅਖੀਆਂ ਚੋਂ ਜਲ ਵਗਣਾ ਸ਼ੁਰੂ ਹੋ ਗਿਆ ਤੇ ਵਾਰਤਾ ਚਾਲੂ ਹੋ ਗਈ।

"ਇਕ ਵਾਰ ਦੀ ਗਲ ਏ ਲਾਇਲਪੁਰ ਦੇ ਇਲਾਕੇ ਦਾ ਦੌਰਾ ਸੀ।" ਸੰਤ ਰਤਨ ਸਿੰਘ ਆਪਣੀ ਧੀਮੀ ਤੇ ਮਿਠੀ ਆਵਾਜ਼ ਵਿਚ ਕਹਿ ਰਹੇ ਸਨ "ਸੱਚੇ ਪਾਤਸ਼ਾਹ ਜਦੋਂ ਲਾਇਲਪੁਰੋਂ ਚਲਣ ਲਗੇ ਤਾਂ ਨਾਲ ਕਾਰ ਵਿਚ ਸਵਾਰੀਆਂ ਸਨ। ਜਿਸ ਵੇਲੇ ਚੱਲੇ ਤਾਂ ਸਤ ਅੱਠ ਮੀਲ ਤੇ ਕਾਰ ਖਰਾਬ ਹੋ ਗਈ। ਡਰਾਈਵਰ ਲਾਲ ਸਿੰਘ ਨੇ ਬਥੇਰਾ ਜਤਨ ਕੀਤਾ ਪਰ ਨਿਸਫਲ।

ਸੱਚੇ ਪਾਤਸ਼ਾਹ ਹੁਕਮ ਕੀਤਾ। 'ਰਤਨ ਸਿੰਘ ਅਸੀਂ ਸਾਹਮਣੇ ਟਾਹਲੀ ਹੇਠ ਬੈਠਦੇ ਹਾਂ। ਤੂੰ ਜਾ ਕੇ ਲਾਇਲਪੁਰ ਤੋਂ ਕੋਈ ਬਸ ਲੈ ਕੇ ਆ ਕਰਾਏ ਤੇ। ਕਾਰ ਦਾ ਪਤਾ ਨਹੀਂ ਕਦੋਂ ਠੀਕ ਹੋਵੇ। ਮੈਂ ਓਵੇਂ ਹੀ ਲਾਇਲਪੁਰ ਚਲਾ ਗਿਆ। ਲਾਇਲਪੁਰ ਬੱਸ ਵਾਲੇ ਨਾਲ ਗਲ ਕੀਤੀ ਕਿ ਆਹ ਪ੍ਰੋਗਰਾਮ ਹੈ।

ਬੱਸ ਵਾਲੇ ਨੇ ਪੈਸੇ ਦੱਸ ਦਿਤੇ ਮੈਂ ਕਿਹਾ ਮਨਜ਼ੂਰ ਏ।

ਉਹ ਕਹਿਣ ਲੱਗਾ ਪੈਸੇ ਪਹਿਲੋਂ ਚਾਹੀਦੇ ਹਨ। ਮੈਂ ਕਿਹਾ ਮੈਂ ਫਲਾਣਾ ਬੰਦਾ ਹਾਂ। ਸਤਿਗੁਰਾਂ ਦਾ ਸੇਵਕ ਹਾਂ। ਤੁਹਾਨੂੰ ਉਥੋਂ ਪੂਰੀ ਰਕਮ ਮਿਲ ਜਾਵੇਗੀ।

ਮੈਂ ਕਿਹਾ ਪੈਸੇ ਬਾਅਦ ਵਿਚ ਜ਼ਰੂਰ ਦੇ ਦਿਆਂਗੇ ਉਹ ਪਹਿਲਾਂ ਮੰਗਦਾ ਰਿਹਾ।

ਜਦੋਂ ਅਸੀਂ ਇਹ ਗੱਲਬਾਤ ਕਰ ਹੀ ਰਹੇ ਸਾਂ ਕਿ ਇਕ ਜਾਂਗਲੀ ਆ ਗਿਆ। ਗਲੀਜ਼ ਪੱਗ ਤੇ ਗੰਦੀ ਤਹਿਮਤ ਬੰਨ੍ਹੀ ਹੋਈ। ਮੈਂ ਉਸਨੂੰ ਕਦੇ ਵੀ ਨਹੀਂ ਸੀ ਪਹਿਲਾਂਵੇਖਿਆ।

ਉਸ ਪੁਛਿਆ ਭਾਈ ਸਿੱਖੋ ਕਿਹੜੀ ਗੱਲ ਤੋਂ ਝਗੜਦੇ ਹੋ ?

ਮੈਂ ਸਾਰੀ ਗੱਲ ਉਸ ਨੂੰ ਦੱਸ ਦਿਤੀ।

ਉਸ ਜਾਂਗਲੀ ਨੇ ਗੱਲ ਸੁਣਦਿਆਂ ਹੀ ਆਪਣੀ ਡੱਬ ਖੋਲ੍ਹੀ ਤੇ ਸੌ ਸੌ ਦੇ ਨੋਟਾਂ ਦੀ ਥੱਦੀ ਕੱਢ ਕੇ ਕਹਿਣ ਲਗਾ, ਦੱਸ ਕਿੰਨੇ ਪੈਸੇ ਚਾਹੀਦੇ ਹਨ ?

ਮੈਂ ਹੈਰਾਨ ਤੇ ਡੌਰ-ਭੌਰ ਹੋ ਗਿਆ। ਮੈਂ ਮੁੜ ਉਸ ਵਲ ਗਹੁ ਨਾਲ ਵੇਖਿਆ ਤਾਂ ਉਹ ਉਥੇ ਹੈ ਹੀ ਨਹੀਂ ਸੀ। ਉਹ ਰਕਮ ਤਾਰ ਕੇ ਪਤਾ ਨਹੀਂ ਕਿਥੇ ਅਲੋਪ ਹੋ ਗਿਆ ! ਉਸ ਤੋਂ ਪਹਿਲਾਂ ਜਾਂ ਬਾਦ ਵਿਚ ਉਸ ਆਦਮੀ ਦੇ ਕਦੇ ਦਰਸ਼ਨ ਨਹੀਂ ਹੋਏ। ਉਹ ਕਿਥੋਂ ਆਇਆ ਕਿਥੇ ਗਿਆ ?

ਮੇਰਾ ਵਿਸ਼ਵਾਸ ਹੈ ਉਹ ਸੱਚੇ ਪਾਤਸ਼ਾਹ ਦਾ ਆਪਣਾ ਹੀ ਕੌਤਕ ਸੀ।

---

ਭਾਵੇਂ ਏਸ ਦੇ ਵਿਚ ਨਾ ਸ਼ੱਕ ਰਾਈ
ਮੈਂ ਪਾਪ ਸਨ ਲੱਖ ਹਜ਼ਾਰ ਕੀਤੇ
ਪਰ ਨਾ ਓਸ ਦੇ ਫ਼ਜ਼ਲ ਦਾ ਮੇਚ ਬੰਨਾ
ਕਰਮ ਓਸ ਨੇ ਬੇ-ਸ਼ੁਮਾਰ ਕੀਤੇ
ਏਸ ਮਿਹਰ ਨੇ ਸਾਈਆਂ ਤੂੰ ਸੱਚ ਜਾਣੀਂ
ਪਾਪੀ ਮੇਰੇ ਵਰਗੇ ਸ਼ਰਮਸਾਰ ਕੀਤੇ
ਪੂਰੀ ਉਤਰੇ ਤੋਲ ਤੇ ਗੱਲ ਮੇਰੀ
ਖੇੜੇ ਤੁਹੀਓਂ ਗੁਨਾਹੀਆਂ ਦੇ ਪਾਰ ਕੀਤੇ

—ਸਰਮੱਦ ਅਨੁਵਾਦ : ਸੂਬਾ ਸਿੰਘ

# ਗੁਰੂ ਅਰਜਨ ਦੇਵ ਜੀ



ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਪੰਜਾਬ ਦੇ ਇਤਿਹਾਸ ਅਤੇ ਪੰਜਾਬੀਆਂ ਦੇ ਚਰਿਤਰ ਤੇ ਡੂੰਘਾ ਅਸਰ ਪਾਇਆ ਹੈ। ਉਹਨਾਂ ਦੀ ਸ਼ਹੀਦੀ ਨੇ ਤਾਂ ਕੌਮ ਵਿਚ ਨਵੀਂ ਰੂਹ ਫੂਕੀ ਹੀ ਸੀ ਸਗੋਂ ਉਹਨਾਂ ਦੀਆਂ ਰਖੀਆਂ ਧਾਰਮਕ, ਸਾਹਿਤਕ ਤੇ ਸਭਿਆਚਾਰਕ ਨੀਹਾਂ ਉਤੇ ਅਜ ਪੰਜਾਬੀ ਗੌਰਵ ਦਾ ਸ਼ਾਨਦਾਰ ਮਹੱਲ ਖੜਾ ਹੈ।

ਗੁਰੂ ਸਾਹਿਬ ਨੂੰ ਆਪਣੇ ਸਾਰੇ ਜੀਵਨ ਵਿਚ ਹੀ ਸੰਘਰਸ਼ ਕਰਨਾ ਪਿਆ। ਸ਼ੁਰੂ ਤੋਂ ਹੀ ਰਿਸ਼ਤੇਦਾਰਾਂ ਦੀ ਮੁਖ਼ਾਲਫਤ ਅਤੇ ਹਕੂਮਤ ਦੀਆਂ ਸਾਜ਼ਸ਼ਾਂ ਦਾ ਵਿਹੂ ਚਕਰ ਉਹਨਾਂ ਦੁਆਲੇ ਬੁਣਿਆ ਜਾਂਦਾ ਰਿਹਾ ਅਤੇ ਅੰਤ ਆਪਣੇ ਆਦਰਸ਼ਾਂ ਦੀ ਪਾਲਣਾ ਵਾਸਤੇ ਉਹ ਸ਼ਹੀਦ ਵੀ ਹੋ ਗਏ।

ਪਰ ਧੰਨ ਹਨ ਗੁਰੂ ਅਰਜਨ ਦੇਵ ਜੀ ਜਿਨ੍ਹਾਂ ਨੇ ਹਾਲਾਤ ਦੇ ਏਨੇ ਉਲਟ ਹੋਣ ਦੇ ਬਾਵਜੂਦ ਵੀ ਏਨਾ ਕੁਝ ਕੀਤਾ ਕਿ ਉਹਨਾਂ ਦੀ ਇਤਿਹਾਸ ਤੇ ਬਹੁਤ ਡੂੰਘੀ ਛਾਪ ਦਿਸਦੀ ਹੈ।

ਪੰਜਾਬੀ ਸਾਹਿਤ ਨੂੰ ਗੁਰੂ ਅਰਜਨ ਦੀ ਮਹਾਨ ਦੇਣ ਹੈ। ਉਹਨਾਂ ਨੇ ਕਈ ਰਸਾਂ ਅਤੇ ਛੰਦਾਂ ਵਿਚ ਕੋਈ ਦੋ ਹਜ਼ਾਰ ਤੋਂ ਵਧ ਸ਼ਲੋਕ, ਸ਼ਬਦ ਰਚ ਕੇ ਪੰਜਾਬੀ ਦੇ ਸਹਿਤਕ ਭੰਡਾਰੇ ਨੂੰ ਭਰਪੂਰ ਕੀਤਾ।

ਉਹਨਾਂ ਦਾ ਬਹੁਤ ਵੱਡਾ ਕਾਰਨਾਮਾ ਆਦਿ ਗਰੰਥ ਦੀ ਸਥਾਪਨਾ ਹੈ। ਦਸ ਸਾਲ ਦੀ ਕਰੜੀ ਘਾਲਨਾ ਘਾਲ ਕੇ ਉਹਨਾਂ ਬੀੜ ਤਿਆਰ ਕਰਵਾਈ। ਆਪਣੇ ਪੂਰਵ ਗੁਰੂ ਸਾਹਿਬਾਨ ਦੀ ਬਾਣੀ, ਅਪਣੀ ਬਾਣੀ ਹੋਰ ਸੰਤਾਂ ਫਕੀਰਾਂ ਦੀ ਬਾਣੀ, ਜਿਸ ਵਿਚ ਹਿੰਦੂਆਂ ਦੇ ਚਾਰੇ ਵਰਣਾਂ ਦੇ ਭਗਤ ਅਤੇ ਮੁਸਲਮਾਨ ਫਕੀਰ ਵੀ ਸ਼ਾਮਲ ਸਨ, ਨੂੰ ਬੜੀ ਤਪਸਿਆ ਨਾਲ ਇਕੱਤਰ

ਕੀਤਾ ਅਤੇ ਬਹੁਤ ਹੀ ਵਿਉਂਤਬੰਦ ਤਰੀਕੇ ਨਾਲ ਸੰਪਾਦਨ ਕੀਤਾ । ਉਸ ਸਮੇਂ ਜਦੋਂ ਕਿ ਛਾਪੇ ਖਾਨੇ ਨਹੀਂ ਹੁੰਦੇ ਸਨ, ਹੱਥ ਨਾਲ ਲਿਖ ਕੇ ਏਡਾ ਵਡਾ ਗਰੰਥ ਤਿਆਰ ਕਰਨਾ ਬਹੁਤ ਹੀ ਵਡਾ ਕਾਰਜ ਸੀ।

ਆਪ ਸੰਗੀਤ ਵਿਦਿਆ ਦੇ ਮਹਾਂ ਵਿਦਵਾਨ ਸਨ। ਆਦਿ ਗਰੰਥ ਦੀ ਬਾਣੀ ਨੂੰ ੩੧ ਰਾਗਾਂ ਵਿਚ ਤਰਤੀਬ ਦੇਣ ਤੋਂ ਹੀ ਇਹ ਭਲੀ ਪ੍ਰਕਾਰ ਪਤਾ ਚੱਲ ਜਾਂਦਾ ਹੈ ਕਿ ਉਹਨਾਂ ਨੂੰ ਰਾਗਾਂ ਦਾ ਕਿੰਨਾ ਗਿਆਨ ਸੀ । ਆਪ ਖੁਦ ਬਹੁਤ ਵਧੀਆ ਸਾਰੰਦਾ-ਵਾਦਕ ਵੀ ਸਨ।

ਗੁਰੂ ਅਰਜਨ ਦੇਵ ਜੀ ਮਹਾਨ ਉੱਸਰਈਏ ਵੀ ਸਨ। ਗੁਰੂ ਰਾਮਦਾਸ ਜੀ ਵਲੋਂ ਚਲਾਇਆ ਸ੍ਰੀ ਅੰਮ੍ਰਿਤਸਰ ਸਰੋਵਰ ਦਾ ਕੰਮ ਸੰਪੂਰਨ ਕਰਵਾਇਆ ਅਤੇ ਉਸ ਵਿਚ ਹਰਿਮੰਦਰ ਉਸਾਰਿਆ, ਜਿਸ ਦੀ ਸ਼ਾਨ ਬਾਬਤ ਬਾਣੀ ਵਿਚ ਲਿਖਿਆ ਹੈ : 'ਵਸਦੀ ਸਘਨ ਅਪਾਰ ਅਨੂਪ ਰਾਮ ਦਾਸ ਪੁਰ'। ਅੰਮ੍ਰਿਤਸਰ ਸ਼ਹਿਰ ਨੂੰ ਤਜਾਰਤੀ ਸ਼ਹਿਰ ਬਨਾਉਣ ਲਈ ਸਿੱਖਾਂ ਨੂੰ ਵਿਉਪਾਰ ਲਈ ਪ੍ਰੇਰਿਆ। ਅੰਮ੍ਰਿਤਸਰ ਦੀ ਉਸਾਰੀ ਤੋਂ ਇਲਾਵਾ ਆਪ ਨੇ ਜੋ ਹੋਰ ਕਾਰ ਸੇਵਾ ਕਰਵਾਈ ਅਤੇ ਸ਼ਹਿਰ, ਤਾਲ ਖੂਹ ਆਦਿ ਬਣਵਾਏ ਉਹਨਾਂ ਵਿਚ ਜਨਮ-ਅਸਥਾਨ ਗੁਰੂ ਰਾਮਦਾਸ ਲਾਹੌਰ, ਤਰਨਤਾਰਨ, ਕਰਤਾਰਪੁਰ ਦੇ ਸ਼ਹਿਰ, ਸੰਤੋਖ ਸਰ, ਰਾਮ ਸਰ ਅਤੇ ਤਰਨਤਾਰਨ ਦੇ ਤਾਲ, ਬਾਉਲੀ ਸਾਹਿਬ ਲਾਹੌਰ, ਬੀਬੀ ਭਾਨੀ ਦਾ ਖੂਹ (ਤਰਨਤਾਰਨ), ਗੁਰੂ ਦਾ ਖੂਹ (ਤਰਨਤਾਰਨ), ਛੇਹਰਟਾ ਅਤੇ ਤਿੰਨ ਹਰਟਾ ਖੂਹ (ਅੰਮ੍ਰਿਤਸਰ), ਗੰਗਸਰ ਕੂਆਂ (ਕਰਤਾਰਪੁਰ), ਦੀਵਾਨ-ਖਾਨੇ ਅੰਮ੍ਰਿਤਸਰ ਅਤੇ ਕਰਤਾਰਪੁਰ, ਕੁਸ਼ਟੀ ਆਸ਼ਰਮ ਤਰਨਤਾਰਨ, ਗੁਰੂ ਕਾ ਬਾਗ ਅੰਮ੍ਰਿਤਸਰ, ਰਿਹਾਇਸ਼ੀ ਮਕਾਨ ਗੁਰੂ ਕੇ ਮਹੱਲ ਅੰਮ੍ਰਿਤਸਰ, ਗੁਰੂ ਕੇ ਮਹੱਲ ਕਰਤਾਰਪੁਰ (ਸ਼ੀਸ਼ ਮਹੱਲ) ਬਣਾਏ ਤੇ ਮੁਕੰਮਲ ਕਰਵਾਏ। ਇਹ ਸਾਰੀ ਉਸਾਰੀ ਗੁਰੂ ਅਰਜਨ ਦੇਵ ਦੀ ਲੋਕ ਸੇਵਾ ਦੀ ਮੂੰਹ ਬੋਲਦੀ ਤਸਵੀਰ ਹੈ।

ਗੁਰੂ ਅਰਜ਼ਨ ਦੇਵ ਜੀ ਦੀ ਸ਼ਹੀਦੀ ਪ੍ਰਸੰਗ ਬਾਰੇ ਕਈ ਗੱਲਾਂ ਹੋ ਸਕਦੀਆਂ ਹਨ, ਪਰ ਇਹ ਪੱਕਾ ਨਿਸਚਿਤ ਹੋ ਚੁਕਾ ਹੈ ਕਿ ਉਹਨਾਂ ਦੀ ਸ਼ਹੀਦੀ ਜਹਾਂਗੀਰ ਬਾਦਸ਼ਾਹ ਦੇ ਆਪਣੇ ਹੁਕਮਾਂ ਦੁਆਰਾ ਹੀ ਹੋਈ। ਤੁਜ਼ਕੇ-ਜਹਾਗੀਰ ਵਿਚ ਬ ਦਸ਼ਾਹ ਆਪ ਲਿਖਦਾ ਹੈ—"ਗੋਇੰਦਵਾਲ ਵਿਖੇ ਬਿਆਸਾ ਨਦੀ ਦੇ ਕੰਢੇ ਇਕ ਅਰਜਨ ਨਾਮ ਦਾ ਹਿੰਦੂ ਰਹਿੰਦਾ ਸੀ, ਜਿਸ ਨੇ ਪੀਰੀ-ਫ਼ਕੀਰੀ ਦਾ ਬਾਣਾ ਪਾਇਆ ਹੋਇਆ ਸੀ, ਬਹੁਤ ਸਾਰੇ ਸਿੱਧੜ ਹਿੰਦੂ, ਬਲਕਿ ਮੂਰਖ ਤੇ ਕਮੀਨੇ ਮੁਸਲਮਾਨ ਵੀ ਉਸ ਨੇ ਆਪਣੇ ਭੇਖ ਵਿਚ ਮਿਲਾ ਲਏ ਸਨ। ਉਸ ਨੇ ਵਲੀ ਤੇ ਪੀਰ ਹੋਣ ਦਾ ਢੋਲ ਵਜਾ ਰਖਿਆ ਸੀ। ਉਸ ਨੂੰ 'ਗੁਰੂ' ਕਹਿੰਦੇ ਸਨ। ਚਵਾਂ ਪਾਸਿਆਂ ਤੋਂ ਮੂਰਖ ਤੇ ਜਾਹਿਲ ਲੋਕ ਉਸ ਵੱਲ ਆਉਂਦੇ ਤੇ ਉਸ ਵਿਚ ਵਿਸ਼ਵਾਸ ਪਰਗਟ ਕਰਦੇ। ਤਿੰਨ ਚਾਰ ਪੁਸ਼ਤਾਂ ਤੋਂ ਇਹ ਦੁਕਾਨ ਖੂਬ ਚੱਲ ਰਹੀ ਸੀ। ਚਿਰ ਤੋਂ ਮੇਰੇ ਦਿਲ ਵਿਚ ਇਹ ਖਿਆਲ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਇਕ ਪਾਸੇ ਕਰ ਦਿਆਂ ਜਾਂ ਉਸ ਨੂੰ ਇਸਲਾਮ ਦੇ ਹਲਕੇ ਵਿਚ ਲੈ ਆਵਾਂ। ਅਖੀਰ ਇਹਨਾਂ ਦਿਨਾਂ ਵਿਚ ਸ਼ਹਿਜ਼ਾਦਾ ਖੁਸਰੋ ਉਸ ਦੇ ਟਿਕਾਣੇ ਦੇ ਰਾਹ ਵਲੋਂ ਲੰਘਿਆ। ਇਸ ਮੂਰਖ ਆਦਮੀ ਨੇ ਉਸ ਦੀ ਸੇਵਾ ਵਿਚ ਹਾਜ਼ਰ ਹੋਣ ਦਾ ਇਰਾਦਾ ਕੀਤਾ। ਉਸਨੂੰ ਆਪਣੇ ਟਿਕਾਣੇ ਉਤਾਰਾ ਦਿਤਾ। ਗੁਰੂ ਨੇ ਆ ਕੇ ਉਸ ਨਾਲ ਦੂਰ-ਰਸ ਗੱਲਬਾਤ ਕੀਤੀ ਤੇ ਉਸ ਦੇ ਮੱਥੇ ਤੇ ਕੇਸਰ ਦਾ ਟਿੱਕਾ ਲਾਇਆ ਜਿਸ ਨੂੰ ਹਿੰਦੂਆਂ ਦੀ ਪਰਿਭਾਸ਼ਾ ਵਿਚ 'ਕਸ਼ਕਾ' ਕਹਿੰਦੇ ਹਨ ਤੇ ਇਸ ਨੂੰ ਚੰਗਾ ਸ਼ਗਨ ਸਮਝਦੇ ਹਨ।

ਜਦ ਇਹ ਗੱਲ ਸਾਡੇ ਕੰਨੀਂ ਪਈ ਤਾਂ ਮੈਂ ਉਸ ਦੇ ਝੂਠ ਨੂੰ ਪੂਰੀ ਤਰ੍ਹਾਂ ਸਮਝ ਗਿਆ। ਮੈਂ ਹੁਕਮ ਦਿਤਾ ਕਿ ਉਸਨੂੰ (ਗੁਰੂ ਜੀ ਨੂੰ) ਹਾਜ਼ਰ ਕਰਨ। ਉਸ ਦਾ ਘਰ ਬਾਰ, ਬਾਲ ਬੱਚੇ—ਸਭ ਮੈਂ ਮੁਰਤਜ਼ਾ ਖਾਂ ਨੂੰ ਬਖਸ਼ ਦਿਤੇ ਅਤੇ ਉਸ ਦਾ ਅਸਬਾਬ ਸਭ ਜ਼ਬਤ ਕਰ ਲਿਆ ਤੇ ਫੁਰਮਾਇਆ ਕਿ ਉਸ ਨੂੰ ਸਿਆਸਤ ਤੇ ਯਾਸਾ ਦੀ ਸਜ਼ਾ ਦੇ ਕੇ ਕਤਲ ਕਰ ਦਿਤਾ ਜਾਵੇ।"

ਯਾਸਾ ਦੀ ਸਜ਼ਾ ਸੋਲਾਂ ਪ੍ਰਕਾਰ ਦੀ ਹੁੰਦੀ ਹੈ। ਇਸ ਵਿਚ ਮਕਤੂਲ ਦਾ ਖੂਨ ਨਹੀਂ ਡੁੱਲਣ ਦਿਤਾ ਜਾਂਦਾ ਅਤੇ ਇਹ ਸਜ਼ਾ ਪੀਰਾਂ ਫਕੀਰਾਂ ਲਈ ਨਿਸ਼ਚਿਤ ਹੁੰਦੀ ਹੈ। ਇਸ ਅਨੁਸਾਰ ਮਕਤੂਲ ਨੂੰ ਉਬਲਦੇ ਪਾਣੀ ਵਿਚ, ਅੱਗ ਵਿਚ ਸਾੜ, ਦਰਿਆ ਬੁਰਦ ਕਰਕੇ, ਕੱਚੇ ਚੰਮ ਵਿਚ ਮੜ੍ਹ ਕੇ, ਗਲਾ ਘੁੱਟ ਆਦਿਕ ਤਰੀਕਿਆਂ ਨਾਲ ਮਾਰਿਆ ਜਾਂਦਾ ਹੈ।

ਗੁਰੂ ਜੀ ਨੂੰ ਵੀ ਇਸੇ ਯਾਸਾ ਦੀ ਸਜ਼ਾ ਅਨੁਸਾਰ ਹੀ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਤਾਰੀਖ ਨੇ ਨਵੀਂ ਕਰਵਟ ਲਈ! ਕੁਰਬਾਨੀਆਂ ਦੀ ਇਕ ਅਟੁੱਟ ਲੜੀ ਚਲ ਪਈ, ਜਿਸ ਨੇ ਦੇਸ ਦਾ ਨਕਸ਼ਾ ਹੀ ਪਲਟ ਦਿਤਾ।

ਤ੍ਰਿਸ਼ੰਕੂ ਦੀ ਕਲਮ

# ਏਅਰ ਕੰਡੀਸ਼ਨਰ ਉਲੂ

—ਪ੍ਰੀਤਮ ਸਿੰਘ ਪੰਛੀ

ਹਰ ਸਾਲ ਗਰਮੀ ਦਾ ਮੌਸਮ ਆਉਂਦਾ ਹੈ ਅਤੇ ਨਾਲ ਹੀ ਕੂਲਰ ਤੇ ਏਅਰ-ਕੰਡੀਸ਼ਨ ਯਾਦ ਵਿਚ ਇਕ ਅਸਲੋਂ ਰੁਸੀ ਪ੍ਰੇਮਿਕਾ ਦੇ ਬਿਰਹਾ ਵਿਚ ਉਠੇ ਹਾਉਕੇ ਵਾਂਗ ਦਿਮਾਗ ਵਿਚ ਉਭਰਦੇ ਹਨ। ਪਰ ਮਧ ਸ਼ਰੇਣੀ ਦਾ ਗਰਮੀ ਤੋਂ ਪੀੜਤ ਕੋਈ ਵੀ ਵਿਅਕਤੀ ਆਪਣੇ ਹਾਉਕੇ ਦੀ ਹਵਾੜ ਕੂਲਰ ਤੋਂ ਅਗੇ ਨਹੀਂ ਜਾਣ ਦਿੰਦਾ, ਕਿਉਂਕਿ ਉਸ ਦੀ ਸਾਧਨ ਸੀਮਾ ਕੂਲਰ ਤੱਕ ਹੀ ਹੈ। ਇਹ ਸੀਮਾ ਉਦੋਂ ਹੋਰ ਸੀਮਤ ਹੋ ਜਾਂਦੀ ਹੈ ਜਦੋਂ ਮੌਜੂਦਾ ਦੌਰ ਦੀ ਜ਼ਿੰਦਗੀ ਜਿਊਣ ਦੀ ਦੁਸ਼ਵਾਰੀ ਉਸ ਦਾ ਰਸਤਾ ਰੋਕ ਕੇ ਖਲੋ ਜਾਂਦੀ ਹੈ। ਸੈਕਿੰਡ-ਹੈਂਡ ਕੂਲਰ ਘਰ ਆ ਜਾਂਦਾ ਹੈ ਅਤੇ ਮੱਧ ਸ਼ਰੇਣੀ ਦੀ ਸ਼ੈਲੀ ਵਿਚ ਜਿਊਣ ਵਾਲੇ ਘਰ ਦੇ ਸਾਰੇ ਲੋਕ ਫੁੱਲੇ ਨਹੀਂ ਸਮਾਉਂਦੇ।

ਮੱਧ ਸ਼ਰੇਣੀ ਦੇ ਕਿਸੇ ਵੀ ਵਿਅਕਤੀ ਲਈ ਏਅਰ-ਕੰਡੀਸ਼ਨਰ ਇਕ ਅਜਿਹਾ ਸ਼ਬਦ ਹੈ ਜਿਸ ਦੇ ਅਰਥ ਉਹਨਾਂ ਦੀ ਜ਼ਿੰਦਗੀ ਦੇ ਕੋਸ਼ ਵਿਚ ਲਿਖੇ ਹੀ ਨਹੀਂ ਗਏ।

ਖ਼ੈਰ ! ਗੱਲ ਇਕ ਖਬਰ ਤੋਂ ਸ਼ੁਰੂ ਹੁੰਦੀ ਹੈ। ਉੱਲੂ, ਭਾਲੂ ਅਤੇ ਚਮਗਿੱਦੜ ਹੁਣ ਏਅਰ ਕੰਡੀਸ਼ਨਡ ਕਮਰਿਆਂ ਵਿਚ ਰਿਹਾ ਕਰਨਗੇ। ਸਾਡੇ ਦੇਸ਼ ਦੇ ਇਕ ਵੱਡੇ ਚਿੜੀਆ-ਘਰ ਵਿਚ ਲੱਖਾਂ ਰੁਪਈਆਂ ਦੀ ਲਾਗਤ ਨਾਲ ਏਅਰ ਕੰਡੀਸ਼ਨਡ ਕਮਰੇ ਤਿਆਰ ਕੀਤੇ ਗਏ ਹਨ।

ਇਹ ਏਅਰ ਕੰਡੀਸ਼ਨਡ ਇਮਾਰਤ, ਕਈ ਸਾਲ ਪਹਿਲਾਂ ਇੰਗਲੈਂਡ ਅਤੇ ਅਮਰੀਕਾ ਵਿਚ ਬਣਾਈਆਂ ਗਈਆਂ ਇਮਾਰਤਾਂ ਦੇ ਢੰਗ ਤੇ ਬਣਾਈ ਜਾਵੇਗੀ। ਇਸ ਇਮਾਰਤ ਵਿਚ ਕੁਲ ੬ ਏਅਰ ਕੰਡੀਸ਼ਨਡ ਕਮਰੇ ਹੋਣਗੇ। ਇਨ੍ਹਾਂ ਵਿਚ ਉੱਲੂਆਂ ਲਈ ਵਿਸ਼ੇਸ਼ ਆਲ੍ਹਣੇ ਅਤੇ ਚਮਗਿੱਦੜਾਂ ਲਈ ਸੰਘਣੇ ਦਰਖਤ ਅਤੇ ਟਾਹਣੀਆਂ ਲਾਈਆਂ ਗਈਆਂ ਹਨ।

ਇਹ ਖਬਰ ਪੜ੍ਹਕੇ ਮੈਨੂੰ ਤਾਅਜੁਬ ਨਹੀਂ ਹੋਇਆ, ਕਿਉਂਕਿ ਉੱਲੂ ਦੀ ਸਰਦਾਰੀ ਨੂੰ ਸਾਡਾ ਅਰਥ-ਤੰਤਰ ਮਾਨਤਾ ਦਿੰਦਾ ਹੈ। ਉੱਲੂ ਜੋ ਲਛਮੀ ਦੀ ਸਵਾਰੀ ਹੈ, ਲਈ ਜੇ ਏਅਰ ਕੰਡੀਸ਼ਨਡ ਨਹੀਂ ਬਣੇ ਤਾਂ ਲਛਮੀ ਦੀਆਂ ਸੀਤਲ ਬੂੰਦਾਂ ਉਸਦੇ ਦੋ ਨੰਬਰ ਦੇ ਪੁਜਾਰੀਆਂ ਨੂੰ ਰਾਹਤ ਕਿਵੇਂ ਪਹੁੰਚਾ ਸਕਣਗੀਆਂ ?

ਮੈਂ ਮਧ ਯੁਗ ਦੇ ਇਤਿਹਾਸ ਦਾ ਵਿਦਿਆਰਥੀ ਹੋਣ ਦਾ ਦਾਅਵਾ ਇਸ ਲਈ ਕਰ ਸਕਦਾ ਹਾਂ ਕਿ ਮੈਂ ਉੱਲੂ ਨੂੰ ਮਿਥਿਆਸ ਦੇ ਪੰਨਿਆਂ ਤੇ ਕਈ ਵਾਰ ਲਛਮੀ ਦਾ ਬੋਝ ਉਠਾਈ ਦਿਨ ਦੇ ਵਕਤ ਅੰਨ੍ਹੇ ਦੀ ਡੰਗੋਰੀ ਵਾਂਗ ਪੰਧ ਮਾਰਦੇ ਨੂੰ ਦੇਖਿਆ ਹੈ। ਇਹ ਕਹਿਣਾ ਮੁਸ਼ਕਲ ਹੈ ਕਿ ਲਛਮੀ ਦੀ ਸਵਾਰੀ ਹੋਣ ਦੀ ਹੈਸੀਅਤ ਵਿਚ ਉਸ ਨੂੰ ਕਿਸੇ ਮੌਸਮ ਦਾ ਤਾਪਮਾਨ ਪੋਂਹਦਾ ਵੀ ਹੈ ਜਾਂ ਨਹੀਂ। ਪਰ ਵਰਤਮਾਨ ਦੌਰ ਦੇ ਹੁਕਮ-ਰਾਨਾਂ ਨੇ ਇਹ ਜ਼ਰੂਰ ਸਾਬਤ ਕਰ ਦਿਤਾ ਹੈ ਕਿ ਉਹਨਾਂ ਨੇ ਲਛਮੀ ਦੀ ਸਵਾਰੀ ਅਤੇ ਉਸ ਦੇ ਸੰਗੀ ਸਾਥੀਆਂ ਨੂੰ ਗਰਮੀ ਤੋਂ ਬਚਾਉਣ ਲਈ ਪਹਿਲ ਕੀਤੀ ਹੈ। ਪਹਿਲ ਤਾਂ ਇੰਗਲੈਂਡ ਅਤੇ ਅਮਰੀਕਾ ਦੀ ਆਖੀ ਜਾਵੇਗੀ, ਪਰ ਉਥੇ ਸ਼ਾਇਦ ਉਲੂ ਲਛਮੀ ਦੀ ਸਵਾਰੀ ਦੇ ਰੂਪ ਵਿਚ ਸਥਾਪਿਤ ਨਹੀਂ ਹੈ। ਇਹ ਤਾਂ ਭਾਰਤੀ ਮਿਥਿਆਸ ਦੀ ਦਰਿਆ ਦਿਲੀ ਹੈ ਕਿ ਉਲੂ ਜਿਹੇ ਜਾਨਵਰ ਨੂੰ ਲਛਮੀ ਦਾ ਵਾਹਨ (ਸਵਾਰੀ) ਬਣਾ ਦਿਤਾ ਗਿਆ।

ਭਾਰਤ ਸਰਕਾਰ ਨੇ ਉੱਲੂ ਦੀ ਸਰਦਾਰੀ ਤੇ ਏਅਰ ਕੰਡੀਸ਼ਨਡ ਦੀ ਮੋਹਰ ਲਾ ਕੇ ਵਿਦੇਸ਼ਾਂ ਵਿਚਲੀ ਉੱਲੂ ਦੀ ਨਸਲ ਨੂੰ ਇਕ ਚੁਨੌਤੀ ਦਿਤੀ ਹੈ। ਇਸ ਗਲ ਦੀ ਪੂਰੀ ਸੰਭਾਵਨਾ ਹੈ ਕਿ ਉਲੂ ਸੰਘ ਦੀ ਕਿਸੇ ਦੀ ਸੰਸਥਾ ਵਲੋਂ ਇਹ ਸੁਆਲ ਰਾਸ਼ਟਰ ਸੰਘ ਵਿਚ ਉਠਾਇਆ ਜਾਵੇ ਕਿ ਵਿਸ਼ਵ ਭਰ ਦੀ ਉਲੂਆਂ ਦੀ ਬਿਹਤਰੀ ਦਾ ਖਿਆਲ ਕਰਦਿਆਂ ਉੱਲੂਆਂ ਨੂੰ ਏਅਰ ਕੰਡੀਸ਼ਨਡ ਸਹੂਲਤਾਂ ਉਪਲਬਧ ਕਰਾਈਆਂ ਜਾਣ।

ਖ਼ੈਰ ਇਸ ਤੋਂ ਇਕ ਖਤਰਾ ਇਹ ਵੀ ਹੈ ਕਿ ਮਧ ਸ਼ਰੇਣੀ ਦੀ ਸ਼ੈਲੀ ਵਿਚ ਜਿਊਣ ਦੀ ਕੋਸ਼ਿਸ਼ ਕਰ ਰਹੇ ਅਤੇ ਸੈਕਿੰਡ ਹੈਂਡ ਕੂਲਰਾਂ ਦੀ ਅਨਿਸ਼ਚਿਤਤਾ ਦਾ ਸ਼ਿਕਾਰ ਬੁਧੀਜੀਵੀ ਮੈਦਾਨ ਵਿਚ ਨਿਤਰ ਆਉਣ ਅਤੇ ਉੱਲੂ ਨੂੰ ਲਛਮੀ ਦੀ ਸਵਾਰੀ ਹੋਣ ਦੇ ਬਾਵਜੂਦ ਜਾਨਵਰਾਂ ਦੀ ਸ਼ਰੇਣੀ ਵਿਚੋਂ ਹੀ ਛੇਕ ਦੇਣ। ਫਿਰ ਉਹ ਕੀ ਰਹਿ ਜਾਵੇਗਾ। ਸਿਰਫ ਦਿਨ ਦਾ ਅੰਧਕਾਰ। ਲੋਕ ਰਾਏ ਸ਼ਾਇਦ ਲਛਮੀ ਨੂੰ ਆਪਣੀ ਸਵਾਰੀ ਬਦਲਣ ਤੇ ਮਜਬੂਰ ਕਰ ਦੇਵੇ, ਕਿਉਂਕਿ ਅਜ ਦਾ ਯੁਗ ਲੋਕ ਤਾਂਤਰਿਕ ਯੁਗ ਹੈ। ਕੋਈ ਵੀ ਵਿਅਕਤੀ ਭਾਵੇਂ ਜਨ ਸਾਧਾਰਨ ਨਾਲ ਸਬੰਧ ਰਖਦਾ ਹੈ ਅਤੇ ਭਾਵੇਂ ਬੁਧੀਜੀਵੀ ਵਰਗ ਨਾਲ ਉਹ ਆਪਣੇ ਆਪ ਨੂੰ 'ਉੱਲੂ ਦਾ ਪੱਠਾ, ਅਖਵਾਉਣਾ ਪਸੰਦ ਨਹੀਂ ਕਰੇਗਾ।

ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ

# ਵਾਰਸ਼ਕ ਸੰਮੇਲਨ ਚੰਡੀਗੜ੍ਹ

ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ੨੯ਵਾਂ ਵਾਰਸ਼ਕ ਸੰਮੇਲਨ (ਇਸਤਰੀ ਵਿਭਾਗ ਦਾ ਤੇਰਵਾਂ) ਇਸ ਵਰ ਚੰਡੀਗੜ੍ਹ ਵਿਚ ੨੨ ਤੋਂ ੨੬ ਜੂਨ ਤਕ ਹੋਇਆ । ਇਸ ਅਵਸਰ ਤੇ ਵਰਿਆਮ ਦਾ ਵਿਸ਼ੇਸ਼ ਅੰਕ ਤਿਆਰ ਕੀਤਾ ਗਿਆ ਜੋ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਚੁਕਾ ਹੈ । ਪਿਛਲੇ ਸਾਲ ਬੰਗਲੌਰ ਵਿਚ ਹੀ ਚੰਡੀਗੜ੍ਹ ਸੰਮੇਲਨ ਦਾ ਐਲਾਨ ਜੈਕਾਰਿਆਂ ਦੀ ਗੂੰਜ ਵਿਚ ਹੋਇਆ ਸੀ । ਪੂਰਾ ਇਕ ਸਾਲ ਚੰਡੀਗੜ੍ਹ ਦੀ ਨਾਮਧਾਰੀ ਸੰਗਤ ਜਮਾ ਨਾਮਧਾਰੀ ਵਿਦਿਅਕ ਜਥਾ ਦੇ ਦੋਵੇਂ ਵਿਭਾਗ ਇਸ ਕਾਰਜ ਦੀ ਤਿਆਰੀ ਵਿਚ ਜੁੱਟੇ ਰਹੇ ਸਨ । ਮੀਟਿੰਗਾਂ ਵਿਚ ਵਿਓਂਤਾਂ ਬਣਾਈਆਂ ਜਾ ਰਹੀਆਂ ਸਨ । ਇਹਨਾਂ ਵਿਓਂਤਾਂ ਵਿਚੋਂ ਹੀ ਵਰਿਆਮ ਦੇ ਵਿਸ਼ੇਸ਼ ਅੰਕ ਦੀ ਮੁਖ ਜ਼ਿੰਮੇਵਾਰੀ ਜਦ ਸਾਡੇ ਸਿਰ ਪੈ ਗਈ ਤਾਂ ਇਸ ਨੂੰ ਵਧ ਤੋਂ ਵਧ ਕਾਮਯਾਬ ਕਰਨ ਵਾਸਤੇ ਵੀ ਸਾਨੂੰ ਤ੍ਰਾਣ ਲਾਉਣਾ ਹੀ ਪਿਆ । ਚੰਡੀਗੜ੍ਹ ਸੰਮੇਲਨ ਤੋਂ ਦੋ ਦਿਨ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਚ ਗੁਰਮਤ ਸੰਮੇਲਨ ਰਖਿਆ ਗਿਆ ਸੀ । ਅਸੀਂ ਆਪਣਾ ਟੀਚਾ ਇਹਨਾਂ ਦੋਹਾਂ ਸੰਮੇਲਨਾਂ ਤੋਂ ਪਹਿਲਾਂ ਕੰਮ ਮੁਕਾਉਣ ਦਾ ਰਖਿਆ । ਇਹਨਾਂ ਦਿਨਾਂ ਵਿਚ ਗਰਮੀ ਦਾ ਪ੍ਰਕੋਪ ਬਹੁਤ ਭਿਆਨਕ ਸੀ ਅਤੇ ਇਸ ਤੋਂ ਵਧ ਭਿਆਨਕ ਸਨ ਇਸ ਦੀਆਂ ਖਬਰਾਂ । ਪਰ ਅਸੀਂ ਸਾਰਾ ਸਟਾਫ ਦਿਨ ਰਾਤ ਲੱਗੇ ਰਹੇ, ਪਰ ਕੀ ਕਰਦੇ ਜਦੋਂ ਭੈਣੀ ਸਾਹਿਬ ਦਾ ਸੰਮੇਲਨ ਸ਼ੁਰੂ ਹੋ ਚੁਕਾ ਸੀ ਤਾਂ ਸਾਡੇ ਵੇਹੜੇ ਤਾਂ ਖਾਸ ਤਸਵੀਰਾਂ ਅਤੇ ਲੇਖ ਪੁਜ ਰਹੇ ਸਨ (ਕਈ ਵਾਰ ਅਸੀਂ ਇਸ਼ਤਿਹਾਰ ਦੀ ਡਾਕ ਵਿਚ ਲਫਾਫਾ ਖੋਲ੍ਹਦੇ ਵਿਚੋਂ ਤਸਵੀਰਾਂ ਜਾਂ ਲੇਖ ਨਿਕਲਦਾ) । ਅਸੀਂ ਪ੍ਰਬੰਧਕਾਂ ਨੂੰ ਬੇਨਤੀ ਭੇਜ ਦਿਤੀ ਕਿ ਚਿਰਾਂ ਤੋਂ ਦੋਹਾਂ ਸਮਾਗਮਾਂ ਤੇ ਜਾਣ ਦੀ ਖਾਹਿਸ਼ ਸੀ ਪਰ ਹੁਣ ਤੁਸੀਂ ਵਰਿਆਮ ਦੇ ਵਿਸ਼ੇਸ਼ ਅੰਕ ਨੂੰ ਹੀ ਪੁਰਬ ਸਮਝਣਾ । ਇਹ ਤਿਆਰ ਹੋ ਗਿਆ ਤਾਂ ਹੀ ਪੁਜਿਆ ਜਾਵੇਗਾ । ਮੈਂ ਅਰਜ਼ ਕਰ ਭੇਜੀ ਕਿ ਮੇਰੇ ਵਲੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਇਹ ਬੇਨਤੀ ਪਹੁੰਚਾ ਦੇਣੀ ਅਤੇ ਦੇਰੀ ਦੀ ਖਿਮਾ ਮੰਗ ਲੈਣੀ । ਵਿਦਿਅਕ ਸੰਮੇਲਨ ਦਾ ਉਦਘਾਟਨੀ ਸਮਾਰੋਹ ਹਮੇਸ਼ਾਂ ਹੀ ਬਹੁਤ ਆਕਰਸ਼ਕ ਹੁੰਦਾ ਹੈ ਅਤੇ ਚੰਡੀਗੜ੍ਹ ਤਾਂ ਪੰਜਾਬ ਹਰਿਆਣਾ ਕੀ ਸਾਰੀ ਦੁਨੀਆ ਵਿਚ ਮਸ਼ਹੂਰ ਨਵੀਨ ਸ਼ਹਿਰ ਹੈ । ਦੋ ਤਿੰਨ ਹਕੂਮਤਾਂ ਦੀ ਰਾਜਧਾਨੀ । ਸੂਬਿਆਂ ਵਿਚ ਲੜਾਈ ਦੀ ਜੜ੍ਹ । ਜਦੋਂ ਤੋਂ ਡਾਲਟਨ ਗੰਜ ਤੋਂ ਉਠ ਕੇ ਨਾਮਧਾਰੀਆਂ ਨੇ ਏਥੇ ਕਾਰੋਬਾਰ ਸਥਾਪਤ ਕੀਤੇ ਹਨ ਨਾਮਧਾਰੀਆਂ ਦੀ ਅਗੇ ਹੀ ਵਡੀ ਸਮਰਥਾ ਦੂਣ ਸਵਾਈ ਹੋ ਗਈ ਹੈ । ਜੋਰ ਪਖੋਂ ਵੀ ਜੁਗਤ ਪਖੋਂ ਵੀ । ਇਸ ਕਰਕੇ ਵੀ ਸ਼ੁਰੂ ਦਾ ਸਮਾਗਮ ਸ਼ਾਨਾਂ ਮੱਤਾ ਹੋਣਾ ਨਸਚਿਤ ਹੀ ਸੀ। ਮੈਨੂੰ ਟੈਲੀਫੋਨ ਤੇ ਪੁਰਾਣੇ ਮਿਤਰ ਅਤੇ ਇਸ ਆਯੋਜਨ ਦੇ ਇਕ ਪ੍ਰਮੁਖ ਕਰਤਾ ਧਰਤਾ ਸ. ਗੁਰਬਚਨ ਸਿੰਘ ਹੋਰਾਂ ਦਾ ਫੋਨ ਤੇ ਫੋਨ ਆ ਰਿਹਾ ਸੀ ਕਿ ਤੁਸੀਂ ਪਹਿਲਾਂ ਪਹੁੰਚੋ । ਪਰ ਪਰਚਾ ਤਿਆਰ ਹੋ ਜਾਵੇ ਤਾਂ ਸੰਮੇਲਨ ਦੇ ਸਿਰ ਸਿਹਰਾ ਹੀ ਸੀ । ਇਕ ਦਿਨ ਛੁਟ ਤਾਂ ਗਿਆ ਪਰ ਦੂਜੇ ਹੀ ਦਿਨ ਵਰਿਆਮ ਦਾ ਅੰਕ ਦੁਪਹਿਰ ਤਕ ਸੰਮੇਲਨ ਅਸਥਾਨ ਕਿਸਾਨ ਭਵਨ ਚੰਡੀਗੜ੍ਹ ਪੁੱਜ ਗਿਆ ਸੀ ।

ਕਿਸਾਨ ਭਵਨ ਦੇ ਇਕ ਪਾਸੇ ਤਾਂ ਬਹੁਤ ਸਾਰੇ ਕਮਰੇ ਹਨ ਕਈ ਮੰਜ਼ਿਲਾਂ ਵਿਚ ਤੇ ਇਕ ਵਡਾ ਹਾਲ ਹੈ ਪ੍ਰੋਗਰਾਮਾਂ ਵਾਸਤੇ ਏਅਰ ਕੂਲਡ । ਇਹ ਹੀ ਮੁਖ ਦੀਵਾਨ ਅਸਥਾਨ ਸੀ। ਜਦੋਂ ਅਸੀਂ ਪਹੁੰਚੇ ਤਾਂ ਬਾਹਰ ਲਾਬੀ ਵਿਚ ਵੀ ਬਹੁਤ ਭੀੜ ਸੀ । ਇਥੇ ਹੀ ਆਓ ਭਗਤ, ਡੇਰਿਆਂ, ਟਰਾਂਸਪੋਰਟ ਵਿਭਾਗ ਅਤੇ ਡਾਕਟਰੀ ਸਹਾਇਤਾ ਵਾਲਿਆਂ ਦੇ ਦਫਤਰ ਸਨ । ਇਕ ਕੰਪਿਊਟਰ ਪਿਆ ਸੀ ਜਿਸ ਰਾਹੀਂ ਸਾਰੀ ਜਾਣਕਾਰੀ ਕਮਰਿਆਂ ਦੀ ਬੁਕਿੰਗ ਦੀ ਅਤੇ ਹੋਰ ਲੋੜੀਂਦੀ ਸੂਚਨਾ ਮਿਲਦੀ ਸੀ । ਇਸ ਲਾਬੀ ਵਿਚ ਥਲੇ ਡੇਰੇ ਲਾਈ ਸੰਗਤਾ ਅਤੇ ਬਾਹਰ ਘਾਹ ਤੇ ਬੈਠੀਆਂ ਸੰਗਤਾਂ ਦੇ ਜਥਿਆਂ ਤੋਂ ਹੀ ਅੰਦਾਜ਼ਾ ਲਗ ਗਿਆ ਸੀ ਵਿੱਦਿਅਕ ਸੰਮੇਲਨ, ਯੁਵਕ ਸੰਮੇਲਨ ਤੋਂ ਸਰਬ ਸੰਮੇਲਨ ਬਣ ਚੁਕਾ ਸੀ । ਸਾਡੇ ਮਿਤਰਾਂ ਦੀ ਸੁਹਿਰਦਤਾ ਅਤੇ ਸਾਨੂੰ ਵਿਸ਼ੇਸ਼ ਤੌਰ ਤੇ ਨਿਵਾਜਨ ਦੀ ਭਾਵਨਾ ਅਤੇ ਕੰਪਿਊਟਰ ਦੀ ਦਰਿਆ ਦਿਲੀ ਦੇ ਬਾਵਜੂਦ ਵੀ ਅਸਲ ਮੌਕੇ ਤੇ ਕਮਰੇ ਭਰੇ ਭਰੇ ਸਨ । ਕੰਪਿਊਟਰ ਅਤੇ ਵਖ ਵਖ ਸਥਾਨਾਂ ਦੇ ਕਰਮਚਾਰੀ ਇਸ ਗਲੋਂ ਭੁਲੇਖਾ ਖਾ ਜਾਂਦੇ ਸਨ ਕਿ ਸਾਰੇ ਹੀ ਨਾਮਧਾਰੀਏ ਇਕੋ ਜਿਹੇ ਲਗਦੇ ਸਨ । ਬੰਗਲੌਰ ਸੰਮੇਲਨ ਤੇ ਪਹਿਲਾਂ ਲਿਸਟਾਂ ਬਣੀਆਂ ਸਨ । ਅਗੇ ਵੀ ਸੂਚਨਾ ਸੀ ਕਿ ਰੇਲ ਰਾਹੀਂ ਇਨੇ ਵਿਅਕਤੀ ਪੁੱਜ ਰਹੇ ਹਨ । ਚੰਡੀਗੜ੍ਹ ਵਿਚ ਪਿਛਲੇ ਸੰਮੇਲਨਾਂ ਦੇ ਆਧਾਰ

ਤੇ ਅੰਦਾਜ਼ਾ ਹੀ ਲਗ ਸਕਦਾ ਸੀ। ਚੰਡੀਗੜ੍ਹ ਜਥੇ ਨੇ ਕੇਂਦਰ ਦੇ ਅੰਦਾਜ਼ੇ ਤੋਂ ਦੁਗਣਾ ਪਰਬੰਧ ਅੰਦਰਖਾਤੇ ਕਰ ਲਿਆ ਪਰ ਅੰਦਾਜ਼ੇ ਨੂੰ ਛੜਪਾ ਬਹੁਤ ਜ਼ਿਆਦਾ ਵੱਜ ਗਿਆ। ਸਾਧ ਸੰਗਤ ਉਂਝ ਵੀ ਸਮੇਂਅਨਕੂਲ ਹੋਣਾ ਜਾਣਦੀ ਹੈ ਸੋ ਰਲ ਮਿਲ ਕੇ ਸਮਾਂ ਵਾਹਵਾ ਲੰਘ ਗਿਆ ਅਤੇ ਇਕ ਭਰਪੂਰ ਹਾਜ਼ਰੀ ਵਾਲਾ ਇਹ ਮੇਲਾ ਬਣ ਗਿਆ ਸੀ। ਹਾਜ਼ਰੀ ਤੋਂ ਇਲਾਵਾ ਵਿਦਿਅਕ ਜਥੇ ਦੇ ਵਿਭਾਗਾਂ, ਸਿੰਘ ਅਤੇ ਬੀਬੀਆਂ ਦੀਆਂ ਜਥੇਬੰਦੀਆਂ ਵਲੋਂ ਬਹੁ ਪਖੀ ਸਰਗਰੀਆਂ ਪ੍ਰੋਗਰਾਮਾਂ ਮੁਕਾਬਲਿਆਂ ਦਾ ਉਛਾਲਾ ਵਜ ਗਿਆ ਸੀ ਅਤੇ ਇਹਨਾਂ ਸਰਗਰਮੀਆਂ ਵਿਚ ਕਿਸਾਨ ਭਵਨ ਦੇ ਅੰਦਰਲੇ ਹਾਲ ਬਾਹਰਲੇ ਘਾਹ ਦੇ ਮੈਦਾਨ ਤੋਂ ਇਲਾਵਾ ਪੰਜਾਬ ਯੂਨੀਵਰਸਿਟੀ ਦੇ ਖੇਡ ਦੇ ਮੈਦਾਨ ਵੀ ਲਪੇਟੇ ਗਏ ਸਨ। ਨਾਮਧਾਰੀਆਂ ਬਾਰੇ ਇਹ ਤਾਂ ਮਸ਼ਹੂਰ ਹੈ ਕਿ ਜਿੰਨਾ ਵੱਡਾ ਮੇਲਾ ਓਨੀਆਂ ਵਡੀਆਂ ਖੁਸ਼ੀਆਂ। (ਗਲ ਇਥੇ ਸ਼ਾਇਦ ਅਪਰਸੰਗਿਕ ਹੀ ਲਗੇ ਖਿਮਾ ਕਰਨਾ। ਇਕ ਨਾਮਧਾਰੀ ਸਜਨ ਦੇ ਜਵਾਨ ਜਹਾਨ ਪੁਤਰ ਦੀ ਮੌਤ ਦੇ ਭੋਗ ਉਤੇ ਭਾਰੀ ਇਕੱਠ ਹੋਇਆ। ਲੋਕ ਤ੍ਰਾਸ ਤ੍ਰਾਸ ਕਰਨ ਪਰ ਉਹ ਆਖੇ "ਸਤਿਗੁਰਾਂ ਦੀ ਬੜੀ ਕਿਰਪਾ ਹੈ ਬਹੁਤ ਵਡਾ ਮੇਲਾ ਹੋਇਆ ਹੈ)" ਇਸੇ ਲਈ ਚੰਡੀਗੜ੍ਹ ਦੇ ਵਿਉਪਾਰੀ ਨਾਮਧਾਰੀ ਖੁਸ਼ ਸਨ ਕਿ ਵਾਹਵਾ ਚੰਗਾ ਸੌਦਾ ਵਜ ਗਿਆ ਹੈ। ਵਿਦਿਅਕ ਸੰਮੇਲਨ ਮੰਗਿਆ ਸੀ। ਹੋਲਾ ਮਿਲ ਗਿਆ ਹੈ।

ਮੈਂ ਆਪਣੇ ਲੇਟ ਪਹੁੰਚਣ ਕਾਰਨ ਸੰਕੋਚ ਤੇ ਦੋਸ਼ੀ ਭਾਵਨਾ ਨਾਲ ਹੀ ਭਰੇ ਹੋਏ ਦੀਵਾਨ ਅਸਥਾਨ ਵਿਚ ਗਿਆ ਸਾਂ, ਪਰ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਉਹਨਾਂ ਦੀ ਇਕ ਨਜ਼ਰ ਨੇ ਮਨ ਨੂੰ ਹੌਲਾ ਕਰ ਦਿਤਾ। ਵਿਦਿਅਕ ਜਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਅਤੇ ਸਕੱਤਰ ਅਜੀਤ ਸਿੰਘ ਜੀ ਨੇ ਵਰਿਆਮ ਦਾ ਵਿਸ਼ੇਸ਼ ਅੰਕ ਸਤਿਗੁਰੂ ਜੀ ਨੂੰ ਵਿਧੀਵਤ ਰੂਪ ਵਿਚ ਰੀਲੀਜ਼ ਕਰਨ ਵਾਸਤੇ ਭੇਟ ਕਰਨ ਲਈ ਮੈਨੂੰ ਆਖਿਆ। ਜਦੋਂ ਸਤਿਗੁਰੂ ਜੀ ਨੇ ਰਿਬਨ ਤੇ ਕਾਗਜ਼ ਲਾਹੇ ਤਾਂ ਉਹਨਾਂ ਨੂੰ ਆਪਣੀ ਤਸਵੀਰ ਪਰਚੇ ਤੇ ਦਿਸੀ ਉਹਨਾਂ ਝੱਟ ਪਰਚੇ ਦਾ ਦੂਸਰਾ ਪਾਸਾ ਕੈਮਰੇ ਵਲ ਕਰ ਦਿਤਾ। ਫਿਰ ਯਕਦਮ ਦੋ ਪਰਚੇ ਜੋੜ ਕੇ ਦੋਵੇਂ ਪਾਸੇ ਵਿਖਾਏ ਤਾਂ ਦੋਹਾਂ ਪਾਸੇ ਪਿਛਲਾ ਪਾਸਾ ਹੀ ਨਜ਼ਰ ਆ ਰਿਹਾ ਸੀ। ਇਹ ਸਤਿਗੁਰੂ ਜੀ ਨੇ ਵਿਨੋਦ ਵਿਚ ਹੀ ਕੀਤਾ। ਇਸ ਨਾਲ ਮਾਹੌਲ ਬਹੁਤ ਸੁਖਾਵਾਂ ਬਣ ਗਿਆ (ਭਾਵ ਹੋਰ ਵੀ ਸੁਖਾਵਾਂ)। ਦੂਸਰੀ ਪੁਸਤਕ ਵੀ ਭੇਟ ਕਰਨ ਦੀ ਆਗਿਆ ਮੈਨੂੰ ਹੀ ਹੋਈ ਤੇ ਫੇਰ ਦੋ ਮਿੰਟ ਬੋਲਣ ਦਾ ਅਵਸਰ ਮਿਲਿਆ। ਇਸ ਸਮੇਂ ਸਾਧ ਸੰਗਤ ਨੇ ਅੰਕ ਦੇ ਖੁਲ੍ਹੇ ਦਰਸ਼ਨ ਕਰਕੇ ਬਹੁਤ ਖੁਸ਼ੀਆਂ ਦਿਤੀਆਂ। ਵਿਦਿਅਕ ਜਥਾ ਅੰਕ ਪੁਸਤਕ ਤੇ ਤਸਵੀਰਾਂ ਇਕੱਠੀਆਂ ਹੀ ਦੇ ਰਿਹਾ ਸੀ ਸਬਸਿਡੀ ਦੇ ਕੇ। ਲੈਣ ਵਾਲਿਆਂ ਦਾ ਤਾਂਤਾ ਬੱਝ ਗਿਆ। ਸਾਡੀ ਘਾਲ ਥਾਇੰ ਪਈ ਸੀ, ਹਰ ਪਾਸੇ ਵਰਿਆਮ ਵਰਿਆਮ ਹੋ ਗਿਆ।

ਬੀਤੇ ਡੇਢ ਦਿਨ ਵਿਚ ਜਥੇ ਦੇ ਦੋਹਾਂ ਵਿੰਗਾਂ ਨੇ ਪ੍ਰੋਗਰਾਮਾਂ ਨੂੰ ਬਹੁਤ ਤੇਜ਼ ਗਤੀ ਨਾਲ ਨਬੇੜ ਲਿਆ ਸੀ। ਕਈ ਮੁਕਾਬਲੇ ਮੁਕੰਮਲ ਹੋ ਚੁਕੇ ਸਨ—ਭਾਸ਼ਨ ਮੁਕਾਬਲੇ, ਲਿਖਤੀ ਮੁਕਾਬਲੇ, ਕਵਿਜ, ਪੇਂਟਿੰਗ ਤੇ ਹੋਰ ਬਹੁਤ ਕੁਝ। ਆਸਾ ਦੀ ਵਾਰ ਦਾ ਕੀਰਤਨ ਮੁਕਾਬਲਾ ਸਵੇਰੇ ਹੀ ਹੋ ਹਟਿਆ ਸੀ ਅਤੇ ਦੀਵਾਨਾਂ ਦੇ ਮੁਕਾਬਲੇ ਵੀ ਕੁਝ ਹੋ ਚੁਕੇ ਸਨ। ਸੂਬਾ ਸੁਰਿੰਦਰ ਕੌਰ ਖਰਲ ਦਾ ਨਾਮਧਾਰੀ ਲੇਖਕਾਂ ਬਾਰੇ ਪਰਚਾ ਵੀ ਪੜ੍ਹਿਆ ਵਿਚਾਰਿਆ ਜਾ ਚੁੱਕਾ ਸੀ। ਚਿੱਤਰਕਾਰੀ ਮੁਕਾਬਲੇ ਵਾਸਤੇ ਚਿੱਤਰ ਸਾਹਮਣੇ ਦਿਸਦੇ ਪਏ ਸਨ।

ਦੀਵਾਨ ਤੋਂ ਬਾਅਦ ਗੁਰਬਚਨ ਸਿੰਘ ਹੋਰਾਂ ਨਾਲ ਪੰਜਾਬ ਯੂਨੀਵਰਸਿਟੀ ਦੇ ਖੇਡ ਮੈਦਾਨ ਵਿਚ ਗਏ। ਉਥੇ ਫੁੱਟਬਾਲ ਦੇ ਜ਼ਬਰਦਸਤ ਮੁਕਾਬਲੇ ਹੋ ਰਹੇ ਸਨ। ਪਰਲੇ ਪਾਸੇ ਛੋਟੀਆ ਵਡੀਆਂ ਉਚੀਆਂ, ਲੰਮੀਆਂ ਦੌੜਾਂ, ਛਾਲਾਂ ਦੇ ਮੁਕਾਬਲੇ ਚਲ ਰਹੇ ਸਨ। ਤਿਲੰਗੀ ਦੌੜ ਵਾਸਤੇ ਨੌਜਵਾਨ ਅਭਿਆਸ ਕਰ ਰਹੇ ਸਨ। ਇਸ ਦੌੜ ਵਿਚ ਦੋ ਜਵਾਨ ਇਕ ਇਕ ਲੱਤ ਸਾਂਝੀ ਬੰਨ੍ਹ ਲੈਂਦੇ ਹਨ ਅਤੇ ਦੌੜਨਾ ਹੁੰਦਾ ਹੈ। ਇਸ ਵਾਸਤੇ ਦੌੜ ਵੇਲੇ ਵਾਹਵਾ ਸ਼ੁਗਲ ਬਣ ਜਾਂਦਾ ਹੈ ਅਤੇ ਕਦੇ ਕਦੇ ਹਾਸੇ ਦਾ ਮੜ੍ਹਾਸਾ ਵੀ ਬਣ ਜਾਂਦਾ ਹੈ। ਗਰਮੀ ਦਾ ਬਹੁਤ ਪ੍ਰਕੋਪ ਸੀ। ਦਲੀਪ ਸਿੰਘ ਪ੍ਰਧਾਨ ਅਤੇ ਅਜੀਤ ਸਿੰਘ ਸਕੱਤਰ ਸਰਗਰਮੀ ਵਿਚ ਬੁਰੀ ਤਰ੍ਹਾਂ ਖੱਚਤ ਸਨ। ਜਿਵੇਂ ਕਿ ਮੁਕਾਬਲਿਆਂ ਵਿਚ ਹੁੰਦਾ ਹੈ ਸ਼ਿਕਾਇਤਾਂ ਸ਼ਿਕਵਿਆਂ ਦੀ ਵੀ ਭਰਮਾਰ ਹੁੰਦੀ ਹੈ। ਵਾਹਵਾ ਖਲਾਰੇ ਵਾਲਾ ਕੰਮ ਸੀ।

ਸਾਲ ਭਰ ਤੋਂ ਇਸ ਸੰਮੇਲਨ ਦੀਆਂ ਗਲਾਂ ਹੋ ਰਹੀਆਂ ਸਨ। ਸਾਡੇ ਕਈ ਮਿੱਤਰਾਂ ਦੇ ਘਰਾਂ ਵਿਚ ਇਹਨਾਂ ਦਿਨਾਂ ਵਿਚ ਰਹਿਣ ਲਈ ਵਾਅਦੇ ਵੀ ਹੋ ਚੁਕੇ ਸਨ, ਪਰ ਡੇਰਾ ਲੱਗਾ ਸ. ਬਲਵਿੰਦਰ ਸਿੰਘ ਦੇ ਘਰ। ਸਾਡੇ ਇਕ ਤਾਇਆ ਜੀ ਸ. ਹਜ਼ਾਰਾ ਸਿੰਘ ਆਜ਼ਾਦ ਹਿੰਦ ਫੌਜ ਵਿਚ ਰਹਿ ਚੁਕੇ ਸਨ। ਉਹਨਾਂ ਦੇ ਪਰਿਵਾਰ ਨੂੰ ਚੰਡੀਗੜ੍ਹ 'ਚ ਇਸੇ ਕਰਕੇ ਪਲਾਟ ਮਿਲਿਆ ਸੀ। ਬਲਵਿੰਦਰ ਉਹਨਾਂ ਦਾ ਸਪੁੱਤਰ

ਹੈ। ਸੰਮੇਲਨ ਤੋਂ ਸਾਨੂੰ ਉਹ ਲਗਪਗ ਚੁੱਕ ਕੇ ਹੀ ਆਪਣੇ ਘਰ ਲੈ ਗਿਆ। ਸਾਡੇ ਵਾਸਤੇ ਇਹ ਬਹੁਤ ਸੁਖਾਵਾਂ ਥਾਂ ਸੀ ਪਰੇਮ ਅਤੇ ਮੋਹ ਵਾਲਾ। ਇਹ ਸੰਮੇਲਨ ਸਥਲ ਤੋਂ ਵੈਸੇ ਤਾਂ ਪੈਦਲ ਪਹੁੰਚ ਵਿਚ ਸੀ, ਪਰ ਸਵੇਰੇ ਅੰਮ੍ਰਿਤ ਵੇਲੇ ਗੁਰਬਚਨ ਸਿੰਘ ਹੋਰਾਂ ਦਾ ਫੋਨ ਆ ਜਾਂਦਾ ਅਤੇ ਉਹ ਸਾਨੂੰ ਬਹੁਤ ਸਾਰਿਆਂ ਨੂੰ ਸੜਕ ਤੋਂ ਚੱਕ ਕੇ ਅਪਣੀ ਕਾਰ ਵਿਚ ਦੀਵਾਨ ਸਥਾਨ ਲੈ ਆਉਂਦੇ ਤੇ ਸ਼ਾਮ ਨੂੰ ਵਾਪਸ ਛੱਡ ਜਾਂਦੇ (ਉਹਨਾਂ ਆਪਣੇ ਘਰ ਰਖਣ ਵਾਸਤੇ ਵੀ ਬਹੁਤ ਜ਼ੋਰ ਪਾਇਆ)। ਸੰਮੇਲਨ ਦੇ ਤੀਸਰੇ ਦਿਨ (੨੪ ਜੂਨ) ਦੀ ਵਾਰ ਸੰਪੂਰਨ ਰੂਪ ਵਿਚ ਪ੍ਰੋ ਰਾਗੀਆਂ ਦੁਆਰਾ ਲਾਈ ਗਈ। ਯੂ. ਕੇ. ਤੋਂ ਲੈਕੇ ਭਾਰਤ ਦੇ ਸਿਰਮੌਰ ਨਾਮਧਾਰੀ ਸੰਗੀਤ ਕਲਾਕਾਰ ਅਪਣੇ ਅਪਣੇ ਸਾਜ਼ਾਂ ਸਹਿਤ ਸਤਿਗੁਰੂ ਜੀ ਦੇ ਨਿਰਦੇਸ਼ਨ ਵਿਚ ਪੁਰਾਤਨ ਗੁਰਮਤ ਰੀਤਾਂ ਵਿਚ ਕੀਰਤਨ ਗਾਇਨ ਕਰਦੇ ਰਹੇ। ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ ਸਣੇ ਕੇਸੀ ਇਸ਼ਨਾਨ ਕਰਕੇ ਸਾਹਮਣੇ ਬੈਠਾ ਮਾਲਾ ਫੇਰ ਰਿਹਾ ਸੀ। ਪੂਰੇ ੫-੩੦ ਤਕ ਵਾਰ ਦਾ ਭੋਗ ਪੈ ਚੁਕਾ ਸੀ। ਇਸ ਤੋਂ ਬਾਅਦ ਬੀਬੀ ਸਿਮਰਜੀਤ ਦੀ ਕਾਮਨ ਹੇਠ ਬੱਚੀਆਂ ਦੇ ਇਤਿਹਾਸ ਕੁਇਜ਼ (ਬੁਝਾਰਤ) ਪ੍ਰੋਗਰਾਮ ਸੀ ਬਾਅਦ ਅੰਦਰ ਤਾਂ ਬੀਬੀਆਂ ਦੇ ਦਿਵਾਨ ਕੀਰਤਨ ਮੁਕਾਬਲੇ ਸ਼ੁਰੂ ਹੋ ਗਏ ਅਤੇ ਬਾਹਰ ਬੱਚਿਆਂ ਦੇ ਨਾਮ ਸਿਮਰਨ ਅਤੇ ਦਸਤਾਰ ਮੁਕਾਬਲੇ। ਇਹਨਾਂ ਨੂੰ ਵੇਖਣ ਵਾਸਤੇ ਕਿਆਸ ਤੋਂ ਵਧ ਸੰਗਤਾਂ ਅਤੇ ਬਚਿਆਂ ਦੇ ਰਿਸ਼ਤੇਦਾਰ ਆਏ। ਨਾਮ ਸਿਮਰਨ ਵਰਗੀ ਗਲ ਦਾ ਮੁਕਾਬਲਾ ਮੇਰੀ ਸਮਝ ਤੋਂ ਬਾਹਰ ਦੀ ਗਲ ਰਹੀ ਹੈ ਪਰ ਵੇਖ ਕੇ ਸਾਰਥਕਤਾ ਪਤਾ ਲਗਾ। ਬਚੇ ਕਿਵੇਂ ਬੈਠਦੇ ਹਨ ਕਿੰਨੇ ਸੁਚੇਤ ਰਹਿੰਦੇ ਹਨ। ਸੁਸਤੀ ਤਾਂ ਨਹੀਂ ਆਉਂਦੀ। ਇਕ ਟੱਕ ਇਕ ਆਸਨ ਤੇ ਲਗਾਤਾਰ ਬੈਠੇ ਰਹਿਣਾ ਬਹੁਤ ਸਾਰੇ ਪੂਰਵ ਅਭਿਆਸ ਦੀ ਮੰਗ ਕਰਦਾ ਹੈ। ਦਸਤਾਰ ਮੁਕਾਬਲੇ ਵਿਚ ਮੁਖ ਗਲ ਇਹ ਸੀ ਕਿ ਦਸਤਾਰ ਬੰਨ੍ਹਣੀ ਸੀਸ਼ੇ ਤੋਂ ਬਗੈਰ ਹੈ। ਇਹ ਸੁੰਦਰ ਤਾਂ ਲਗੇ ਕੇਸਾਂ ਨੂੰ ਵੀ ਸੰਭਾਲਦੀ ਹੋਵੇ ਅਤੇ ਇਸ ਦਾ ਢੰਗ ਵੀ ਖਾਲਿਸ ਨਾਮਧਾਰੀ ਹੋਵੇ।

ਅੱਜ ਦਾ ਮੁਖ ਆਕਰਸ਼ਨ ਸੀ ੧ ਵਜੇ ਸ੍ਰੀ ਸਤਿਗੁਰੂ ਜੀ ਦਾ ਪ੍ਰਵਚਨ। ਇਸ ਵੇਲੇ ਹਾਲ ਅਤੇ ਬਾਹਰ ਸੰਗਤ ਦਾ ਭਰਪੂਰ ਇਕੱਠ ਸੀ। ਗਰਮੀ ਬਹੁਤ ਸੀ। ਆਵਾਜ਼ ਨੂੰ ਸਹੀ ਸੁਨਣ ਅਤੇ ਰਿਕਾਰਡ ਕਰਨ ਵਾਸਤੇ ਹਾਲ ਦੇ ਬਲੋਅਰ ਬੰਦ ਕਰ ਦਿਤੇ ਸਨ ਜਿਸ ਕਾਰਨ ਬਾਹਰਲੀ ਆਵਾਜ਼ ਬੰਦ ਹੋ ਗਈ ਪਰ ਅੰਦਰ ਗਰਮੀ ਦਾ ਪ੍ਰਕੋਪ ਬਹੁਤ ਵੱਧ ਗਿਆ। ਫਿਰ ਵੀ ਇਹ ਬਹੁਤ ਭਾਰੀ ਹੈਰਾਨੀ ਅਤੇ ਸੰਤੋਖ ਦੀ ਗੱਲ ਸੀ ਕਿ ਸਤਿਗੁਰੂ ਜੀ ਦੇ ੫੦ ਮਿੰਟ ਦੇ ਪਰਵਚਨ ਸਮੇਂ ਤਕ ਕਿਸੇ ਨੂੰ ਪਤਾ ਹੀ ਨਾ ਲਗਾ ਕਿ ਗਰਮੀ ਭਾਰੀ ਹੈ। ਚਮਾਸੇ ਦੀ ਗਰਮੀ। ਸਤਿਗੁਰੂ ਜੀ ਦੇ ਪ੍ਰਵਚਨ ਹਿਰਦਿਆਂ ਨੂੰ ਛੁਹ ਰਹੇ ਸਨ। ਜੇ ਇਹ ਕਹਿ ਲਿਆ ਜਾਵੇ ਕਿ ਇਸ ਕੁਲ ਪ੍ਰਯੋਜਨ ਦਾ ਹਾਸਲ ਸਿਟਾ, ਪ੍ਰਾਪਤੀ ਇਹ ਪ੍ਰਵਚਨ ਸਨ ਤਾਂ ਅਤਿ ਕਥਨੀ ਨਹੀਂ ਹੋਵੇਗੀ। ਪਰਬੰਧਕ ਨੇਤਾਵਾਂ ਨੇ ਦਸਿਆ ਕਿ ਇਹਨਾਂ ਪਰਵਚਨਾਂ ਦੀਆਂ ਸੁਨਣ ਅਤੇ ਵੇਖਣ ਵਾਲੀਆਂ ਟੇਪਾਂ ਬਣਨਗੀਆਂ।

ਇਸ ਸਮਾਗਮ ਦੀ ਸਮਾਪਤੀ ਤੇ ਸਤਿਗੁਰੂ ਜੀ ਨੇ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਤੇ ਮੈਨੂੰ ਨਾਲ ਚੱਲਣ ਲਈ ਆਦੇਸ਼ ਦਿਤਾ। ਪ੍ਰੋ: ਯਸ਼ਪਾਲ ਗਾਇਕ ਕਲਾਕਾਰ ਹੋਰੀਂ ਠੀਕ ਨਹੀਂ ਸਨ। ਉਹਨਾਂ ਦੀ ਸਿਹਤ ਢਿੱਲੀ ਸੀ। ਉਹਨਾਂ ਦਾ ਪਤਾ ਲੈਣ ਜਾਣਾ ਸੀ। ਨਾਲ ਡਾਕਟਰ ਨਰਿੰਦਰ ਸਿੰਘ ਥਾਈਲੈਂਡ ਵਾਲੇ ਸਨ। ਇਹ ਉਹੋ ਹੀ ਡਾਕਟਰ ਹਨ ਜੋ ਦਿਲ ਦੇ ਵਿਸ਼ੇਸ਼ਗ ਹਨ ਅਤੇ ਜਿਨ੍ਹਾਂ ਦੀ ਵਿਉਂਤ ਤੇ ਸਤਿਗੁਰੂ ਜੀ ਦਾ ਆਸਟਰੇਲੀਆ ਵਿਚ ਆਪਰੇਸ਼ਨ ਹੋਇਆ ਸੀ। ਸਤਿਗੁਰੂ ਜੀ ਨੇ ਆਪਣੀ ਨਵੀਂ ਰੋਇਲਜ਼ ਰਾਇਸ ਕਾਰ ਵਿਚ ਅਪਣੀ ਸੰਗਤ ਵਿਚ ਬੈਠਣ ਦਾ ਅਵਸਰ ਦਿਤਾ। ਦੁਨੀਆ ਦੇ ਸਭ ਤੋਂ ਨਵੀਨ ਸ਼ਹਿਰ ਚੰਡੀਗੜ੍ਹ ਵਿਚ ਦੁਨੀਆ ਦੀ ਸਭ ਤੋਂ ਕੀਮਤੀ ਗੱਡੀ ਵਿਚ ਦੁਨੀਆ ਦੀ ਸਭ ਤੋਂ ਸ੍ਰੇਸ਼ਟ ਹਸਤੀ ਨਾਲ ਬੈਠਣ ਦਾ ਸ਼੍ਰੇਅ ੨੪ ਜੂਨ ੧੯੯੪ ਨੂੰ ਪ੍ਰਾਪਤ ਹੋਇਆ। ਇਸ ਗੱਡੀ ਦੀਆਂ ਬਹੁਤ ਸਾਰੀਆਂ ਵਿਸ਼ੇਸ਼ਤਾਈਆਂ ਹਨ ਅਤੇ ਥਾਂ ਵੀ ਬਹੁਤ ਖੁੱਲ੍ਹਾ ਹੈ। ਹਜ਼ੂਰੀ ਕਾਰ ਚਾਲਕ ਗੁਰਮੁਖ ਸਿੰਘ ਇਸਨੂੰ ਯੋਗਤਾ ਨਾਲ ਚਲਾਉਂਦੇ ਹਨ। ਸਤਿਗੁਰੂ ਜੀ ਦੇ ਡੇਰੇ ਪਹੁੰਚਕੇ ਵੀ ਆਪ ਗੱਡੀ ਦੇ ਅੰਦਰ ਬਚਨ ਬਿਲਾਸ ਦੀ ਕ੍ਰਿਪਾ ਕਰਦੇ ਰਹੇ। ਸਾਡੀ ਚੰਡੀਗੜ੍ਹ ਯਾਤਰਾ ਮੁਕੰਮਲ ਤੌਰ ਤੇ ਸਫਲ ਰਹੀ ਸੀ।

ਸਤਿਗੁਰੂ ਜੀ ਰੋਜ਼ ਅੰਮ੍ਰਿਤ ਵੇਲੇ ਸ੍ਰੀ ਭੈਣੀ ਸਾਹਿਬ ਤੋਂ ਸੇਵਕਾਂ ਸਹਿਤ ਚਲ ਕੇ ਆਸਾ ਦੀ ਵਾਰ ਵਿਚ ਸਵੇਰੇ ੪ ਵਜੇ ਤੋਂ ਪਹਿਲਾਂ ਆ ਬਿਰਾਜਦੇ। ਇਸ ਸਮੇਂ ਵਿਚ ਕਿਸੇ ਦੇ ਘਰ ਚਰਨ ਵੀ ਪਾ ਆਉਂਦੇ। ਦੁਪਹਿਰ ਦੇ ਨਿਤਨੇਮ

ਅਤੇ ਦੀਵਾਨ ਵਿਚ ਮੁੜ ਦਰਸ਼ਨ ਦਿੰਦੇ ਅਤੇ ਰਾਤ ਬਿਸ਼ਰਾਮ ਮੁੜ ਸ੍ਰੀ ਭੈਣੀ ਸਾਹਿਬ ਜਾ ਕੇ ਕਰਦੇ। ਸਥਾਨਕ ਡੇਰਾ ਸ. ਅਮਰ ਸਿਘ ਜੀ ਡਾਲਟਨਗੰਜ ਵਾਲਿਆਂ ਦੇ ਘਰ ਸੀ ਜੋ ਕਿਸਾਨ ਭਵਨ ਦੇ ਨੇੜੇ ਹੀ ਸੀ।

ਅੱਜ ਦੇ ਪ੍ਰੋਗਰਾਮਾਂ ਵਿਚੋਂ ਡਾ. ਨਰਿੰਦਰ ਸਿੰਘ ਜੀ ਦਾ ਭਾਸ਼ਨ ਸੀ। ਵਿਗਿਆਨਕ ਦ੍ਰਿਸ਼ਟੀ ਤੋਂ ਨਾਪਿਆ ਤੁਲਿਆ। ਰਾਤ ਨੂੰ ਬੱਚਿਆਂ ਦਾ ਸ਼ਾਸਤਰੀ ਸੰਗੀਤ ਤੇ ਅਧਾਰਤ ਸੰਗੀਤ ਸੰਮੇਲਨ ਹੋਇਆ। ਇਸ ਦੇ ਪ੍ਰਬੰਧ-ਕਰਤਾ ਸੰਗੀਤ ਦੇ ਉਸਤਾਦ ਕਲਾਕਾਰ ਸਨ। ਮੇਰਾ ਮਾਣ ਰੱਖਣ ਲਈ ਉਦਘਾਟਨੀ ਗੱਲ ਕਰਨ ਦਾ ਅਵਸਰ ਦਿਤਾ।

ਇਕ ਵਿਸ਼ੇਸ਼ ਗਲ ਜੋ ਸਿਖ ਸਮਾਜ ਵਿਚ ਸ਼ਾਇਦ ਹੋਰ ਕਿਤੇ ਨਾ ਹੁੰਦੀ ਹੋਵੇ ਉਹ ਇਸ ਸੰਮੇਲਨ ਵਿਚ ਸੀ। ਮੌਕੇ ਉਤੇ ਗੁਰਬਾਣੀ ਦਾ ਸ਼ੁਧ ਉਚਾਰਨ ਦਸਣਾ। ਇਸ ਵਾਸਤੇ ਅਜ ਇਕ ਵਿਸ਼ੇਸ਼ ਸਮਾਗਮ ਰਖਿਆ ਸੀ। ਮਾਸਟਰ ਦਰਸ਼ਨ ਸਿੰਘ ਜੀ ਸ਼ੁਧ ਗੁਰਬਾਣੀ ਉਚਾਰਣ ਦੇ ਮਾਹਰ ਹਨ। ਉਹ ਲਗਾਂ ਮਾਤਰਾਂ ਦਾ ਪੂਰਾ ਧਿਆਨ ਰਖ ਕੇ ਪਾਠ ਸ਼ੁਧ ਕਰਾਉਂਦੇ। ਨਾਮਧਾਰੀਆਂ ਵਿਚ ਉਂਝ ਵੀ ਸਤਿਗੁਰੂ ਜੀ ਆਪ ਇਹ ਖਿਆਲ ਰਖਦੇ ਹਨ ਅਤੇ ਚਲਦੇ ਕੀਰਤਨ ਵਿਚ ਵੀ ਰਾਗੀਆਂ ਦੀ ਸ਼ੁਧੀ ਕਰਾਉਂਦੇ ਰਹਿੰਦੇ ਹਨ।

੨੫ ਜੂਨ ਸ਼ੁਕਰਵਾਰ ਆਸਾ ਦੀ ਵਾਰ ਤੋਂ ਬਾਦ ਬੱਸਾਂ ਕਾਰਾਂ ਦੇ ਇਕ ਲੰਮੇ ਕਾਫਲੇ ਵਿਚ ਹਜ਼ਾਰਾਂ ਨਾਮਧਾਰੀਆਂ ਦਾ ਇਕ ਜੱਥਾ ਸੁਖਨਾ ਝੀਲ ਵਿਚੋਂ ਮਿੱਟੀ ਕੱਢਣ ਦੀ ਸੇਵਾ ਤੇ ਗਿਆ। ਸੁਖਨਾ ਝੀਲ ਚੰਡੀਗੜ੍ਹ ਦੀ ਮਸਨੂਈ ਝੀਲ ਹੈ ਅਤੇ ਕੁਝ ਸਮੇਂ ਵਿਚ ਇਹਦੇ ਵਿਚ ਏਨੀ ਗਾਰ ਆ ਕੇ ਜਮ੍ਹਾਂ ਹੋ ਗਈ ਹੈ ਕਿ ਇਸ ਦੀ ਹੋਂਦ ਨੂੰ ਹੀ ਖਤਰਾ ਬਣ ਗਈ ਹੈ। ਹਰ ਸਾਲ ਇਸ ਨੂੰ ਡੂੰਘਾ ਕਰਨ ਲਈ ਸ਼੍ਰਮ ਦਾਨ ਭਾਵ ਹੱਥੀਂ ਮਿਹਨਤ ਰਾਹੀਂ ਮਿੱਟੀ ਕੱਢਣ ਦੇ ਆਯੋਜਨ ਹੁੰਦੇ ਹਨ। ਕੋਈ ਦੋ ਘੰਟੇ ਦੀ ਇਸ ਸੇਵਾ ਵਿਚ ਮਾਈ ਭਾਈ ਨੇ ਹਿਸਾ ਲਿਆ। ਮਿੱਟੀ ਲਿਆ ਕੇ ਇਕ ਥਾਂ ਸੁਟੀ ਜਾਂਦੀ ਜਿਥੋਂ ਅਗੋਂ ਮਸ਼ੀਨ ਬਾਹਰ ਲੈ ਜਾਂਦੀ।

ਮੈਨੂੰ ਆਪਣੇ ਨਾਲ ਗੱਡੀ ਵਿਚ ਬੈਠਾ ਕੇ ਸ. ਅਮਰ ਸਿੰਘ ਦਾ ਸਪੁਤਰ 'ਲਾਟ' ਲੈ ਗਿਆ। 'ਲਾਟ' ਨੇ ਇਕ ਦੋ ਥਾਵਾਂ ਤੇ ਕਾਰ ਖੜ੍ਹੀ ਕਰਕੇ ਪੌੜੀਆਂ ਚੜ੍ਹ ਉਤਰਕੇ ਥਾਂ ਦਾ ਜਾਇਜ਼ਾ ਲਿਆ। ਇਹ ਏਡੀਆਂ ਉਚੀਆਂ ਪੌੜੀਆਂ ਸਨ ਕਿ ਰਾਹ ਵਿਚ ਹੀਸਾਹ ਫੁਲ ਜਾਵੇ। ਲਾਟਇਹਨਾਂ ਤੇ ਬਾਰ ਬਾਰ ਦੌੜਕੇ ਆਸਾਨੀ ਨਾਲ ਚੜ੍ਹ ਰਿਹਾ ਸੀ। ਸੰਤ ਦਲੀਪ ਸਿੰਘ ਵਲੋਂ ਵਾਪਸੀ ਦਾ ਹੋਕਾ ਆ ਗਿਆ। ਚੰਡੀਗੜ੍ਹ ਝੀਲ ਦੀ ਗਾਰ ਦਾ ਮਾਮਲਾ ਵਾਹਵਾ ਬਿਖਮ ਹੈ। ਜਾਪਦਾ ਹੈ ਬਗੈਰ ਵਡੀਆਂ ਮਸ਼ੀਨਾਂ ਦੀ ਵੱਡੀ ਤਾਦਾਦ ਤੋਂ ਇਹ ਮਸਲਾ ਸ਼ਾਇਦ ਹੱਲ ਨਾ ਹੀ ਹੋਵੇ। ਉਂਝ ਚੰਡੀਗੜ੍ਹ ਦੇ ਕਾਰ-ਸੇਵਕ ਇਸ ਨੂੰ ਧਰਮ ਵਾਂਗ ਕਰ ਰਹੇ ਹਨ।

ਅੱਜ ਦੁਪਹਿਰੋਂ ਪਹਿਲਾਂ ਇਨਾਮ ਵੰਡ ਸਮਾਰੋਹ ਦਾ ਇਕ ਭਾਗ ਸੀ। ਮੁਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਵੀ ਅਜ ਦਰਸ਼ਨ ਕਰਨ ਆਏ। ਤਕਰੀਰਾਂ ਦੇ ਦੌਰ 'ਚ ਦਾਸ ਜਗਦੀਸ਼ ਸਿੰਘ, ਪ੍ਰਿੰਸੀਪਲ ਅਜੀਤ ਸਿੰਘ ਚੀਮਾ, ਸ. ਦਲੀਪ ਸਿੰਘ ਪ੍ਰਧਾਨ, ਸ. ਅਜੀਤ ਸਿੰਘ ਸਕੱਤਰ ਨੇ ਵਿਦਿਅਕ ਜਥੇ ਦੀਆਂ ਸਰਗਰਮੀਆਂ ਬਾਰੇ ਦਸਿਆ। ਸ. ਗੁਰਬਚਨ ਸਿੰਘ ਚੰਡੀਗੜ੍ਹ ਨੇ ਇਕ ਬਹੁਤ ਭਾਵ-ਪੂਰਤ ਅਤੇ ਭਰਵੀਂ ਤਕਰੀਰ ਵਿਚ ਜਥੇ ਦੀਆਂ ਸਰਗਰਮੀਆਂ ਬਿਆਨ ਕੀਤੀਆਂ।

ਮੁਖ ਮੰਤਰੀ ਜੀ ਨੇ ਕੁਝ ਕੁ ਬੱਚੇ ਬੱਚੀਆਂ ਨੂੰ ਇਨਾਮ ਵੰਡੇ ਅਤੇ ਆਪਣੀ ਅਕੀਦਤ ਨਾਲ ਭਰੀ ਤਕਰੀਰ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਸਰਗਰਮੀਆਂ ਦੀ ਭਰਪੂਰ ਸ਼ਲਾਘਾ ਕੀਤੀ। ਨਾਮਧਾਰੀ ਪੰਥ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਸ਼ ਅਤੇ ਸਮਾਜ ਨੂੰ ਦੇਣ ਦੀ ਮੁਕਤ ਕੰਠ ਨਾਲ ਪ੍ਰਸੰਸਾ ਕੀਤੀ। ਖੇਡਾਂ ਦਾ ਜ਼ਿਕਰ ਕਰਦਿਆਂ ਉਹਨਾਂ ਸ੍ਰੀ ਭੈਣੀ ਸਾਹਿਬ ਵਿਚ ਹਾਕੀ ਅਕੈਡਮੀ ਸਥਾਪਤ ਕਰਨ ਦੀ ਪੇਸ਼ਕਸ਼ ਕੀਤੀ।

ਮੁਖ ਮੰਤਰੀ ਜੀ ਬਾਦ ਸ: ਹਰਵਿੰਦਰ ਸਿੰਘ ਹੰਸਪਾਲ ਨੇ ਵਿਦਿਅਕ ਜਥੇ ਦੀਆਂ ਸਰਗਰਮੀਆਂ, ਇਸ ਦਾ ਸਾਹਿਤ ਕਲਾ, ਸੰਗੀਤ ਅਤੇ ਖੇਡਾਂ ਦੇ ਖੇਤਰ ਵਿਚ ਯੋਗਦਾਨ ਦੀ ਗੱਲ ਕਰਦਿਆਂ ਸਾਫ ਕਰ ਦਿਤਾ ਕਿ ਸ੍ਰੀ ਭੈਣੀ ਸਾਹਿਬ ਵਿਚ ਜੋ ਕੋਈ ਅਕੈਡਮੀ ਬਣੇਗੀ ਤਾਂ ਉਥੋਂ ਦਾ ਭੋਜਨ ਸ਼ਾਕਾਹਾਰੀ ਹੋਵੇਗਾ। ਸ਼ਾਕਾਹਾਰ ਦੇ ਗੁਣਾਂ ਦਾ ਵੀ ਉਹਨਾਂ ਬਖਾਨ ਕੀਤਾ।

ਸਤਿਗੁਰੂ ਜੀ ਨੇ ਬਹੁਤ ਸੰਖੇਪ ਪ੍ਰਵਚਨ ਵਿਚ ਸ: ਬੇਅੰਤ ਸਿੰਘ ਵਲੋਂ ਸ਼ਹੀਦੀ ਅਸਥਾਨ ਮਲੇਰਕੋਟਲਾ, ਲੁਧਿਆਣਾ, ਅੰਮ੍ਰਿਤਸਰ ਆਦਿਕ ਵਿਚ ਯਾਦਗਾਰਾਂ ਉਸਾਰਨ ਵਿਚ ਉਹਨਾਂ ਦੇ ਯੋਗਦਾਨ ਦੀ ਸਰਾਹਣਾ ਕੀਤੀ। ਖੇਡ ਅਕੈਡਮੀ ਦੀ ਗੱਲ ਕਰਦਿਆਂ ਉਹਨਾਂ ਹੰਸਪਾਲ ਜੀ ਦੇ ਕਥਨ ਤੇ ਮੋਹਰ ਲਾ ਦਿਤੀ। ਆਪਣੇ ਪ੍ਰਵਚਨ ਵਿਚ ਉਹਨਾਂ ਰੋਜ਼ਾਨਾ ਨਾਮ ਸਿਮਰਨ ਅਤੇ ਗੁਰਬਾਣੀ ਅਭਿਆਸ ਦੀ ਤਾਕੀਦ ਕੀਤੀ।

## ਵਿਸ਼ੇਸ਼ ਸਨਮਾਨ

ਪਿਛਲੇ ਸਾਲ ਤੋਂ ਵਿਦਿਅਕ ਜਥ ਵਲੋਂ ਆਸ਼ੀਰਵਾਦ ਸਨਮਾਨ ਦੇਣ ਦੀ ਪਿਰਤ ਪਾਈ ਗਈ ਹੈ। ਪਿਛਲੇ ਸਾਲ ਬੰਗਲੌਰ ਵਿਚ ਇਸ ਦਾ ਅਚਾਨਕ ਐਲਾਨ ਕੀਤਾ ਗਿਆ ਸੀ। ਇਸ ਵਾਰ ਉਤਸੁਕਤਾ ਸੀ ਕਿ ਐਸਾ ਕੌਣ ਵਿਅਕਤੀ ਹੋ ਸਕਦਾ ਹੈ ਜੋ ਇਹ ਸਨਮਾਨ ਪਾਵੇਗਾ। ਬਹੁਤੇ ਹਮਾਤੜ ਅਪਣੇ ਬਾਰੇ ਵੀ ਸੋਚ ਲਾਈ ਬੈਠੇ ਸਨ। ਬਹੁਤ ਸਾਰੇ ਉਂਞ ਬਹੁਤਿਆਂ ਦੀਆਂ ਨਜ਼ਰਾਂ ਵਿਚ ਯੋਗ ਵਿਅਕਤੀ ਸਨ। ਸਕੱਤਰ ਅਜੀਤ ਸਿੰਘ ਨੇ ਦਸਿਆ ਕਿ ਉਹ ਵਿਅਕਤੀ ਜਿਸ ਨੂੰ ਇਹ ਸਨਮਾਨ ਜਿਸ ਵਿਚ ਮੋਮੈਂਟੋ, ਗਿਆਰਾਂ ਹਜ਼ਾਰ ਰੁਪਿਆ ਤੇ ਇਕ ਸ਼ਾਲ ਹੈ ਦਿਤਾ ਜਾਣਾ ਹੈ ਬਹੁਤ ਘਟ ਬੋਲਦਾ ਹੈ ਤਕਰੀਰ ਨਹੀਂ ਕਰਦਾ ਗੰਭੀਰ ਰਹਿੰਦਾ ਹੈ ਪਰ ਬਹੁਤ ਸੇਵਾ ਕੀਤੀ ਹੈ। (ਇਸ ਗੱਲ ਨੇ ਤਕਰੀਰ ਕਰਨ ਵਾਲੇ ਤਾਂ ਸਾਰੇ ਸਨਮਾਨ ਤੋਂ ਬਾਹਰ ਕਰ ਦਿਤੇ)। ਅਜੇ ਤਕ ਕਿਸੇ ਨੂੰ ਕੁਝ ਨਾ ਪਤਾ ਲਗਾ। ਜਦੋਂ ਉਹਨਾਂ ਕਿਹਾ ਕਿ ਉਹਨਾਂ ਭੈਣੀ ਸਾਹਿਬ, ਰਾਈਆਂ ਅਤੇ ਮਲੇਰ ਕੋਟਲੇ ਦੀ ਜਗਹ ਵਾਸਤੇ ਬਹੁਤ ਦੌੜ ਭੱਜ ਕੀਤੀ ਹੈ ਤਾਂ ਥੋਹੜਿਆਂ ਨੂੰ ਛਡ ਕੇ ਫੇਰ ਵੀ ਪਤਾ ਨਾ ਲਗਾ। ਅੰਤ ਉਤੇ ਨਾਂਅ ਲਿਆ ਸੰਤ ਸੁਰਿੰਦਰ ਸਿੰਘ ਲਾਇਲ ਲੁਧਿਆਣੇ ਵਾਲਿਆਂ ਦਾ। ਸੁਰਿੰਦਰ ਸਿੰਘ ਜੀ ਨੇ ਬੜੀ ਹਲੀਮੀ ਨਾਲ ਜਾ ਕੇ ਇਹ ਮਹਾਨ ਆਸ਼ੀਰਵਾਦ ਸਨਮਾਨ ਪ੍ਰਾਪਤ ਕੀਤਾ।

ਜਦੋਂ ਸਮਝਿਆ ਗਿਆ ਕਿ ਸਨਮਾਨ ਦਿਤਾ ਜਾ ਚੁੱਕਾ ਹੈ ਤਾਂ ਅਜੀਤ ਸਿੰਘ ਜੀ ਬੋਲਣੋ ਨਹੀਂ ਹਟੇ। ਹੁਣ ਉਹਨਾਂ ਐਲਾਨ ਕੀਤਾ ਕਿ ਇਹ ਸਨਮਾਨ ਅਜੇ ਦੇਣਾ ਵੀ ਹੈ। ਜਦੋਂ ਕਿਸੇ ਨੂੰ ਇਕ ਪੁਤ ਦੀ ਉਮੀਦ ਹੋਵੇ ਤਾਂ ਕਦੇ ਕਦੇ ਕੁਦਰਤ ਜੋੜੇ ਵੀ ਦੇ ਦਿੰਦੀ ਹੈ। ਇਹ ਹੀ ਵਿਦਿਅਕ ਜਥੇ ਨਾਲ ਹੋਇਆ। ਕਿਸੇ ਨੂੰ ਕੰਨੋ ਕੰਨ ਖਬਰ ਨਹੀਂ ਸੀ ਜਦੋਂ ਅਜੀਤ ਸਿੰਘ ਹੋਰਾਂ ਇਹ ਕਹਿਆ ਕਿ ਇਕ ਹੋਰ ਵਿਅਕਤੀ ਨੂੰ ਵੀ ਇਹ ਸਨਮਾਨ ਆਸ਼ੀਰਵਾਦ ਦਿਤਾ ਜਾਣਾ ਹੈ। ਇਹ ਵਿਅਕਤੀ ਪਹਿਲੇ ਸਜਣ ਦੇ ਉਲਟ ਬੋਲਦਾ ਵੀ ਹੈ ਮੁਸਕਾਂਦਾ ਵੀ ਰਹਿੰਦਾ ਹੈ ਤੇ ਹਰ ਥਾਂ ਸੇਵਾ ਵਾਸਤੇ ਹਾਜ਼ਰ ਹੁੰਦਾ ਹੈ। ਇਸ ਵਿਅਕਤੀ ਬਾਰੇ ਵਿਦਿਅਕ ਜੱਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਹੋਰਾਂ ਨੂੰ ਵੀ ਪਤਾ ਨਹੀਂ ਸੀ। ਜਲਵਾਗਰ ਤੋਂ ਪੜਦਾ ਲਾਹਿਆ ਗਿਆ ਤਾਂ ਉਹ ਸੰਤ ਦਲੀਪ ਸਿੰਘ ਨਾਮਧਾਰੀ ਖੁਦ ਹੀ ਸਨ। ਨਾਮਧਾਰੀ ਜਥੇ ਦੇ ਵਰਤਮਾਨ ਪ੍ਰਧਾਨ। ਇਸ ਅਚਾਨਕ ਐਲਾਨ ਬਾਅਦ ਇਹ ਸਨਮਾਨ ਪ੍ਰਾਪਤ ਕਰਨ ਗਏ ਦਲੀਪ ਸਿੰਘ ਜੀ ਤੋਂ ਲਖ ਜਤਨ ਕਰਨ ਦੇ ਬਾਵਜੂਦ ਵੀ ਗਲੇਡੂ ਸੰਭਾਲੇ ਨਾ ਗਏ।

ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਮੁਕਾਬਲਾ ਜੇਤੂਆਂ ਨੂੰ ਇਨਾਮ ਦਿਤੇ। ਰਾਤ ਕਵੀ ਦਰਬਾਰ ਤੇ ਨਹੀਂ ਜਾਇਆ ਗਿਆ। ਰਾਤ ਖੂਬ ਮੀਂਹ ਵਰ੍ਹਿਆ, ਸਵੇਰੇ ਅੰਤਮ ਦਿਨ ੨੬ ਜੂਨ ਐਤਵਾਰ ਸਵੇਰੇ ੫-੩੦ ਤਕ ਆਸਾ ਦੀ ਵਾਰ ਦਾ ਕੀਰਤਨ (੨-੩੦ ਵਜੇ ਸ਼ੁਰੂ ਹੋ ਕੇ), ਹਵਨ, ਚਾਰ ਜੋੜਿਆਂ ਦੇ ਅਨੰਦ ਕਾਰਜ, ਪਾਠਾਂ ਦੇ ਭੋਗ ਅਨੰਦ ਸਾਹਿਬ ਦਾ ਕੀਰਤਨ ਅਰਦਾਸ ਹੋ ਕੇ ਸਮਾਪਤੀ ਵੀ ਹੋ ਚੁਕੀ ਸੀ। ਸਿਰਫ ਦੋ ਮਿੰਟ ਵਾਸਤੇ ਗੁਰੂਬਚਨ ਸਿੰਘ ਜੀ ਨੇ ਸੰਗਤ ਵਲੋਂ ਧੰਨਵਾਦ ਕੀਤਾ ਅਤੇ ਸਤਿਗੁਰੂ ਜੀ ਜੀ ਪ੍ਰਸਥਾਨ ਕਰ ਗਏ।

ਇਨੇ ਦਿਨ ਬਾਹਰ ਤਰਤੀਬ ਨਾਲ ਲੰਗਰ ਠੰਡੇ ਜਲ ਦਾ ਨਿਰੰਤਰ ਪਰਬੰਧ ਰਿਹਾ ਸੀ। ਸਲਾਹੁਣ ਯੋਗ ਪਰਬੰਧ। ਵਖਰਾ ਪੰਡਾਲ ਇਸ ਵਾਸਤੇ ਨਿਸਚਿਤ ਸੀ। ਅੱਜ ਬਾਹਰ ਮੁਸਲਾਧਾਰ ਬਾਰਸ਼ ਹੋ ਰਹੀ ਸੀ। ਲੰਗਰ ਛਕਣ ਦਾ ਪਰਬੰਧ ਅੰਦਰ ਹਾਲ ਵਿਚ ਕੀਤਾ ਗਿਆ। ਸੰਗਤਾਂ ਪੰਗਤਾਂ ਲਾ ਕੇ ਬੈਠੀਆਂ ਸਨ। ਵਿਚਲੇ ਵਕਫੇ ਵਿਚ ਗੀਤਾਂ ਦਾ ਪ੍ਰੋਗਰਾਮ ਸ਼ੁਰੂ ਹੋਇਆ ਜੋ ਚਲਦਾ ਹੀ ਰਿਹਾ। ਇਸ ਸਮੇਂ ਸੁਆਗਤ ਸੰਮਤੀ ਦੇ ਪ੍ਰਧਾਨ ਸ. ਪਵਿਤਰ ਸਿੰਘ ਦਾ ਪ੍ਰਭਾਵ-ਸ਼ਾਲੀ ਭਾਸ਼ਣ ਹੋਇਆ। ਉਹਨਾਂ ਸਤਿਗੁਰੂ ਜੀ ਅਤੇ ਸੰਗਤਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਵਿਦਿਅਕ ਸੰਮੇਲਨ ਨੂੰ ਹੋਲਾ ਮਹੱਲਾ ਬਣਾ ਦਿਤਾ। ਗੁਰਦੇਵ ਸਿੰਘ ਕੋਇਲ ਦੀਆਂ ਉਚੀਆਂ ਸੁਰਾਂ ਵਾਲੇ ਗੀਤਾਂ ਨੇ ਸਮਾਂ ਰੋਕ ਦਿਤਾ। ਬੜੀਆਂ ਉਡੀਕਾਂ ਬਾਅਦ ਆਏ ਠੰਡੇ ਮੌਸਮ ਵਿਚ ਦੇਸੀ ਘਿਓ ਦੀ ਮੋਟਿਆਂ ਦਾਣਿਆਂ ਵਾਲੀ ਬੂੰਦੀ ਦੇ ਖੁਲ੍ਹੇ ਵਰਤਾਰਿਆਂ ਨਾਲ ਗੀਤ ਬੜੇ ਮਿਠੇ ਤੇ ਸੁਆਦੀ ਲਗ ਰਹੇ ਸਨ ਅਤੇ ਬੂੰਦੀ ਬਹੁਤ ਹੀ ਸੁਰੀਲੀ।

ਚੰਡੀਗੜ੍ਹ ਸੰਗਤ ਦੇ ਸਾਰੇ ਵਿਅਕਤੀ ਸੰਮੇਲਣ ਦੀ ਅਪਰ ਅਪਾਰ ਸਫਲਤਾ ਤੇ ਧੰਨ ਧੰਨ ਹੋ ਰਹੇ ਸਨ।

ਵਰਦੇ ਮੀਂਹ ਵਿਚ ਦਿਲੀ ਦਾ ਜੱਥਾ ਜੋੜਿਆਂ ਦੀ ਸੰਭਾਲ ਕਰ ਰਿਹਾ ਸੀ। ਸੇਵਾ ਦਾ ਮਹਾਨ ਕਾਰਜ। ਕਿੰਨਿਆਂ ਸੇਵਕਾਂ ਨੇ ਸੰਮੇਲਨ ਕਾਰਜ ਸਿਰੇ ਚਾੜਿਆ, ਗਿਣੇ ਨਹੀਂ ਜਾ ਸਕਦੇ। ਅਖੀਰ ਤੇ ਗਲ ਇਥੇ ਨਿਬੜਦੀ ਹੈ। ਜਿਸ ਦਾ ਕਾਰਜ ਸੀ ਉਸ ਆਪ ਸੰਪੂਰਨ ਕੀਤਾ।

—ਜਗਦੀਸ਼ ਸਿੰਘ

# ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਜੰਮੂ

੬ ਅਤੇ ੭ ਮਈ ਨੂੰ ਜੰਮੂ ਦੇ ਅਭੀਨਵ ਥਈਏਟਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਵਲੋਂ ਸ਼ਾਸਤ੍ਰੀ ਸੰਗੀਤ ਦਾ ਦੋ ਰੋਜ਼ਾ ਮੇਲਾ ਕੀਤਾ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਹੋਏ ਇਸ ਮੇਲੇ ਵਿਚ ਸਤਿਗੁਰੂ ਜੀ ਵਿਦੇਸ਼ ਵਿਚ ਹੋਣ ਕਰਕੇ ਆਪ ਤਾਂ ਨਾ ਆਏ ਪਰ ਦੋ ਦਿਨ ਤਾਂ ਜੰਮੂ ਕਸ਼ਮੀਰ ਦੀ ਸਰਦੀਆਂ ਦੀ ਰਾਜਧਾਨੀ ਨੇ ਲੰਮੇ ਸਮੇਂ ਬਾਅਦ ਅਜਿਹਾ ਸੰਗੀਤ ਆਯੋਜਨ ਦੇਖਿਆ।

ਜੰਮੂ ਕਸ਼ਮੀਰ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਡਾ: ਤਰਨ ਸਿੰਘ ਦੇ ਸਟੇਜ ਪ੍ਰਬੰਧ ਅਧੀਨ ਪ੍ਰੋਗਰਾਮ ਸ਼ੁਰੂ ਹੋਇਆ।

ਸਰਬ ਪ੍ਰਥਮ ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀ ਬੱਚੇ ਸਜੇ ਫੱਬੇ ਅਪਣੇ ਅਪਣੇ ਤੰਤੀ ਸਾਜ਼ਾਂ ਨਾਲ ਸਟੇਜ ਤੇ ਆਏ। ਮੁਖ ਮਹਿਮਾਨ ਦੀ ਆਮਦ ਤੋਂ ਪਹਿਲਾਂ ਇਹ ਭੋਲੇ ਭਾਲੇ ਲਗਦੇ ਬਚੇ ਸਵੱਛ ਬਸਤਰਾਂ ਵਿਚ ਬੈਠੇ ਹੀ ਬਹੁਤ ਪ੍ਰਭਾਵੀ ਲਗਦੇ ਸਨ। ਮੁਖ ਮਹਿਮਾਨ ਦੇ ਆਉਂਦਿਆਂ ਹੀ ਇਹਨਾਂ ਨੇ ਬੰਦਨਾ ਸਰੂਪ ਦੋ ਰਚਨਾਵਾਂ ਸੁਣਾਈਆਂ। ਇਕ ਭਜਨ ਸੀ ਰਾਗ ਗਾਰਾ ਵਿਚ ਅਤੇ ਇਕ ਬੰਦਸ਼ ਸਤਿਗੁਰੂ ਜਗਜੀਤ ਸਿੰਘ ਦੁਆਰਾ ਰਾਗ ਬਹਾਰ ਵਿਚ ਸੁਰ ਬੱਧ ਕੀਤੀ ਹੋਈ।

ਕਲਾਕਾਰਾਂ ਦੀ ਦਿੱਖ, ਉਹਨਾਂ ਦੀਆਂ ਸੁਰ ਲਹਿਰੀਆਂ, ਖੱਚਾ ਖਚ ਭਰੇ ਹਾਲ ਵਿਰ ਸਰੋਤਿਆਂ ਦੀ ਇਕਾਗਰਤਾ, ਇਸ ਸੰਗੀਤ ਮੇਲੇ ਦਾ ਬਦੋ ਬਦੀ ਦਾਦ ਲੈ ਰਿਹਾ ਆਰੰਭ ਸੀ।

ਸਮਾਗਮ ਵਿਚ ਜੰਮੂ ਕਸ਼ਮੀਰ ਸੰਗੀਤ ਅਕੈਡਮੀ ਦੇ ਪੁਰਾਣੇ ਕਲਾਕਾਰ ਪ੍ਰਿੰਸੀਪਲ ਵਾਚਸਪਤੀ ਸ਼ਰਮਾ, ਸੀ.ਟੀ.ਕੇ ਜਲਾਲੀ, ਕ੍ਰਿਸ਼ਨ ਜੀ ਤਬਲਾ ਵਾਲੇ ਪ੍ਰਿੰਸੀਪਲ, ਬਾਲੀ ਸਾਹਿਬ, ਰੈਣਾ ਜੀ ਸਿਤਾਰ ਵਾਲੇ, ਰਾਜ ਨਰਾਇਣ ਜੀ ਤਬਲੇ ਵਾਲੇ, ਸ. ਪ੍ਰੀਤਮ ਸਿੰਘ ਵਾਇਲਿਨ ਵਾਦਕ, ਉਸਤਾਦ ਮੁਸ਼ਤਾਕ ਹੁਸੈਨ ਪਦਮ ਸ੍ਰੀ ਰਾਮ ਨਾਥ ਸ਼ਾਸਤਰੀ ਜੀ, ਸ. ਅਮਰੀਕ ਸਿੰਘ ਸਾਬਕਾ ਐਡੀਟਰ ਸ਼ੀਰਾਜਾ ਅਤੇ ਹੋਰ ਬਹੁਤ ਸਾਰੇ ਪ੍ਰਸਿਧ ਕਲਾਕਾਰ ਕਲਮਕਾਰ ਬੈਠੇ ਸਨ। ਜੰਮੂ ਦੇ ਇਲਾਵਾ ਪੰਜਾਬ ਤੋਂ ਸੰਗੀਤ ਪ੍ਰੇਮੀ ਅਤੇ ਕਲਾਕਾਰ ਵੀ ਪੁਜੇ ਹੋਏ ਸਨ। ਉਹਨਾਂ ਸਭ ਨੇ ਮੁਕਤ ਕੰਠ ਨਾਲ ਪਰਸੰਸਾ ਕੀਤੀ।

ਮੰਚ ਸਕੱਤਰ ਨੇ ਨਾਮਧਾਰੀ ਜਗਤ ਅਤੇ ਇਹਨਾਂ ਦੀ ਸੰਗੀਤ ਨੂੰ ਦੇਣ ਬਾਰੇ ਵਾਕਫੀ ਦੇਣ ਵਾਸਤੇ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੂੰ ਸੱਦਿਆ।

ਜਗਦੀਸ਼ ਸਿੰਘ ਬਹੁਤ ਸਮਾਂ ਜੰਮੂ ਵਿਚ ਰਹੇ ਸਨ ਅਤੇ ਉਥੇ ਹੀ ਸੰਗੀਤ ਜਗਤ ਅਤੇ ਜੰਮੂ ਕਸ਼ਮੀਰ ਅਕੈਡਮੀ ਨਾਲ ਜੁੜੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਮੇਲਨਾਂ ਦੀ ਸ਼ੁਰੂਆਤ ਕਦੇ ਜੰਮੂ ਤੋਂ ਹੋਈ ਸੀ। ਜਗਦੀਸ਼ ਸਿੰਘ ਹੋਰਾਂ ਕਿਹਾ ਕਿ ਆਹ ਸੰਮੇਲਨ ਇਕ ਪ੍ਰਕਾਰ ਨਾਲ ਪਹਿਲੇ ਸੰਮੇਲਨ ਦਾ ਸਿਲਵਰ ਜੁਬਲੀ ਸਮਾਗਮ ਹੈ। ਉਹਨਾਂ ਜੰਮੂ ਕਸ਼ਮੀਰ ਸਭਿਆਚਾਰਕ ਅਕੈਡਮੀ ਅਤੇ ਨਾਮਧਾਰੀ ਜਗਤ ਦੀਆਂ ਪੁਰਾਣੀਆਂ ਸਾਂਝਾਂ ਵੀ ਤਾਜ਼ੀਆਂ ਕੀਤੀਆਂ ਅਤੇ ਸਾਰੇ ਨਵੇਂ ਪੁਰਾਣੇ ਆਏ ਕਲਾਕਾਰਾਂ ਦਾ ਸੁਆਗਤ ਵੀ ਕੀਤਾ।

ਇਸ ਤੋਂ ਬਾਅਦ ਅੱਜ ਦੇ ਮੁੱਖ ਮਹਿਮਾਨ, ਦੂਰ-ਦਰਸ਼ਨ ਕੇਂਦਰ ਜੰਮੂ ਦੇ ਸਟੇਸ਼ਨ ਡਾਇਰੈਕਟਰ ਸ੍ਰੀ ਅਸ਼ੋਕ ਜੇਲਖਾਨੀ ਨੇ ਸਟੇਜ ਤੇ ਆ ਕੇ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਿੱਤਰ ਦੇ ਪੈਰਾਂ ਵਿਚ ਫੁੱਲਾਂ ਦਾ ਹਾਰ ਅਰਪਿਤ ਕੀਤਾ, ਫੇਰ ਉਹਨਾਂ ਸ਼ਮ੍ਹਾਂ ਰੌਸ਼ਨ ਕੀਤੀ। ਇਸ ਮੌਕੇ ਤੇ ਕਢਿਆ ਗਿਆ ਵਿਸ਼ੇਸ਼ ਸੋਵੀਨਰ ਰੀਲੀਜ਼ ਕੀਤਾ ਅਤੇ ਆਪਣੇ ਕੋਮਲ ਤੇ ਢੁਕਵੇਂ ਸ਼ਬਦਾਂ ਵਿਚ ਅੱਜ ਦੇ ਸਮਾਗਮਾਂ ਦੀ ਪ੍ਰਸੰਸਾ ਕੀਤੀ। ਉਹਨਾਂ ਵਿਸ਼ੇਸ਼ ਕਰਕੇ ਹੁਣੇ ਹੋਏ ਬੱਚਿਆਂ ਦੇ ਪ੍ਰੋਗਰਾਮ ਦੀ ਬਹੁਤ ਸਰਾਹਣਾ ਕੀਤੀ।

ਪ੍ਰੋਗਰਾਮ ਦਾ ਅਰੰਭ ਜਤਿੰਦਰਪਾਲ ਸਿੰਘ ਦੇ ਪਖਾਵਜ ਵਾਦਨ ਨਾਲ ਹੋਇਆ। ਉਹਨਾਂ ਦੇ ਚਾਰ ਤਾਲ ਵਾਦਨ ਨੇ ਅਨੋਖਾ ਪ੍ਰਭਾਵ ਪਾਇਆ।

ਪਖਾਵਜ ਬਾਅਦ ਸ੍ਰੀ ਸੁਰਜੀਤ ਸਿੰਘ ਦਾ ਏਕਲ ਸਰੰਗੀ-ਵਾਦਨ ਹੋਇਆ। ਤਬਲੇ ਤੇ ਹਰਪ੍ਰੀਤ ਸਿੰਘ ਤਾਨਪੂਰੇ ਤੇ ਤਰਲੋਕ ਸਿੰਘ। ਰਾਗ ਪਟਦੀਪ ਦੇ ਸਰੂਪ ਨੂੰ ਸਫਲਤਾਪੂਰਨ ਰੂਪਮਾਨ ਕਰਦਿਆਂ ਜਿਥੇ ਕਲਾਕਾਰ ਨੇ ਦਾਦ ਪ੍ਰਾਪਤ ਕੀਤੀ ਉਥੇ ਹਰਪ੍ਰੀਤ ਦਾ ਤਬਲਾ ਵੀ ਆਕਰਸ਼ਨ ਦਾ ਕੇਂਦਰ ਬਣਿਆ।

ਪਹਿਲੇ ਦਿਨ ਦੀ ਅੰਤਮ ਕਲਾ ਕ੍ਰਿਤੀ ਸੀ ਸੰਗੀਤ ਦੇ ਪ੍ਰਸਿਧ ਕਲਾਕਾਰ ਪ੍ਰੋ: ਯਸ਼ਪਾਲ ਜੀ ਦਾ ਗਾਇਣ। ਇਹਨਾਂ ਨਾਲ ਤਬਲੇ ਦੀ ਸੰਗਤ ਵਾਸਤੇ ਬੈਠੇ ਹਰਪਾਲ ਸਿੰਘ ਨਾਮਧਾਰੀ ਨੈਰੋਬੀ ਵਾਲੇ। ਸਾਰੰਗੀ ਤੇ ਸੁਰਜੀਤ ਸਿੰਘ ਜੀ ਅਤੇ ਹਾਰਮੋਨੀਅਮ ਤੇ ਆਕਾਸ਼ਬਾਣੀ ਜੰਮੂ ਦੇ ਇਕ ਕਲਾਕਾਰ। ਤਾਨਪੂਰੇ ਤੇ ਬੀਬੀ ਹਰਦੀਪ ਕੌਰ ਅਤੇ ਅਸ਼ਵਿੰਦਰ ਸਿੰਘ ਬੈਠੇ। ਪ੍ਰੋ: ਯਸ਼ਪਾਲ ਜੀ ਨੇ ਰਾਗ ਗਾਰਾ, ਸੁਰਗਈ, ਦੇਸ, ਭੈਰਵੀ ਵਿਚ ਕਈ ਬੰਦਸ਼ਾਂ ਪ੍ਰਭਾਵਸ਼ਾਲੀ ਢੰਗ ਨਾਲ ਸੁਣਾਈਆਂ।

੭ ਮਈ ਸ਼ਨਿਚਰਵਾਰ ਦੀ ਸ਼ਾਮ ਨੌਜਵਾਨ ਕਲਾਕਾਰ ਅਸ਼ਵਿੰਦਰ ਸਿੰਘ ਦੇ ਗਾਣੇ ਨਾਲ ਹੋਈ। ਰਾਗ ਮਧੂਵੰਤੀ ਵਿਚ ਤਾਨ ਓਮ ਦਾ ਆਲਾਪ, ਵੱਡਾ ਛੋਟਾ ਖਿਆਲ ਤੇ ਤਰਾਨਾ ਉਹਨਾਂ ਪੇਸ਼ ਕੀਤਾ। ਤਬਲੇ ਤੇ ਹਰਪਾਲ ਸਿੰਘ ਨੇ ਸੰਗਤ ਕੀਤੀ। ਇਸ ਤੋਂ ਬਾਅਦ ਉਸਤਾਦ ਵਲਾਇਤ ਖਾਂ ਸਾਹਿਬ ਦੇ ਸ਼ਾਗਿਰਦ ਪ੍ਰੋ: ਵਰਿੰਦਰ ਕੁਮਾਰ ਦਾ ਸਿਤਾਰਵਾਦਨ ਹੋਇਆ। ਇਹਨਾਂ ਸਿਤਾਰ ਤੇ ਰਾਗ ਪੂਰੀਆ ਵਿਚ ਆਲਾਪ ਜੋੜ ਝਾਲਾ, ਛੋਟੀ ਤੇ ਵੱਡੀ ਗਤ ਬਹੁਤ ਇਕਾਗਰਤਾ ਅਤੇ ਸਫਾਈ ਨਾਲ ਵਜਾ ਕੇ ਬਾਰ ਬਾਰ ਦਾਦ ਪ੍ਰਾਪਤ ਕੀਤੀ। ਤਬਲੇ ਤੇ ਸ੍ਰੀ ਰਾਜੇਸ਼ ਮਾਲਵੀਆ ਨੇ ਬਹੁਤ ਯੋਗਤਾ ਨਾਲ ਸਾਥ ਦਿਤਾ।

ਮੋਹਨ ਸਿੰਘ ਸੁਖਦੇਵ ਸਿੰਘ ਦੀ ਗਾਇਕ ਜੋੜੀ ਦਾ ਗਾਇਣ ਵਿਸ਼ੇਸ਼ ਆਕਰਸ਼ਨ ਪ੍ਰਾਪਤ ਕਰ ਗਿਆ। ਇਹਨਾਂ ਨੇ ਰਾਗ ਜੋਗ ਵਿਚ ਵਿਲੰਭਤ (ਇਕ ਤਾਲ) ਅਤੇ ਦਰੁਤ ਗਤ (ਤਿੰਨ ਤਾਲ) ਦਾ ਗਾਇਣ ਕੀਤਾ। ਤਬਲੇ ਤੇ ਇਹਨਾਂ ਦੇ ਸਾਥੀ ਸੁਖਦੇਵ ਸਿੰਘ ਜਲੰਧਰ ਸਦਾ ਵਾਂਗ ਮੁਸਤੈਦੀ ਨਾਲ ਸਾਥ ਦੇ ਰਹੇ ਸਨ। ਪ੍ਰੋ: ਕਿਰਪਾਲ ਸਿੰਘ ਜਲੰਧਰ ਹਾਰਮੋਨੀਅਮ ਤੇ ਅਤੇ ਸੁਰਜੀਤ ਸਿੰਘ ਸਾਰੰਗੀ ਤੇ ਸਹਾਇਤਾ ਦੇ ਰਹੇ ਸਨ। "ਸੁਰਨ ਕੇ ਸੰਗ ਹੋਤ ਗਿਆਨ ਸਭ ਰਾਗਨ ਕੋ" ਦੇ ਬੋਲ ਜੋਗ ਰਾਗ ਦੀ ਖੂਬਸੂਰਤੀ ਵਧਾ ਰਹੇ ਸਨ। ਅੰਤ ਉਤੇ ਇਹਨਾਂ ਇਕ ਬੰਦਸ਼ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੰਪੋਜ਼ ਕੀਤੀ ਹੋਈ "ਹੇ ਗਰਜ ਗਰਜ ਬਰਸ ਰਹੀਆਂ ਬੂੰਦਰੀਆ" ਗਾਈ ਜੋ ਸਰੋਤਿਆਂ ਦੇ ਅਨੰਦ ਦਾ ਸਿਖਰ ਸੀ।

ਅੰਤ ਉਤੇ ਸੰਗੀਤ ਮੇਲੇ ਦੀ ਸ਼ੋਭਾ, ਹਿੰਦੁਸਤਾਨ ਦੇ ਮੰਨੇ ਹੋਏ ਸਰੋਦ ਵਾਦਕ ਪੰਡਿਤ ਬਰਿਜ ਨਰਾਇਣ ਦਾ ਸਰੋਦ ਵਾਦਨ ਸੀ। ਪੰਡਿਤ ਬਰਿਜ ਨਰਾਇਣ ਆਪਣੇ ਮਸ਼ਹੂਰ ਪਿਤਾ ਪੰਡਿਤ ਰਾਮ ਨਰਾਇਣ ਸਾਰੰਗੀ ਵਾਲਿਆਂ ਦੇ ਸਪੁਤਰ ਹੀ ਨਹੀਂ ਸੰਗੀਤ ਦੇ ਵਾਰਸ ਵੀ ਹਨ। ਆਪ ਬੰਬਈ ਤੋਂ ਭਾਗ ਲੈਣ ਆਏ ਸਨ। ਕੌਸੀ ਕਾਨੜਾ ਰਾਗ ਨੂੰ ਸਰੋਦ ਦੀਆਂ ਟੁਣਕਾਰਾਂ ਨਾਲ ਬਹੁਤ ਗੰਭੀਰਤਾ ਅਤੇ ਗਹਿਰਾਈ ਵਿਚ ਪੇਸ਼ ਕੀਤਾ। ਦਿਲ ਨੂੰ ਝੰਜੋੜਨ ਵਾਲੀਆਂ ਸੁਰ ਸਮੂਹਾਂ ਦੀਆਂ ਸਟਰੋਕਾਂ ਲਾਈਆਂ। ਗਤ ਵਜਾਉਂਦਿਆਂ ਝਾਲੇ ਦੀ ਸਿਖਰ ਵੀ ਕੀਤੀ। ਤਬਲੇ ਤੇ ਸੰਗਤ ਦਿਲੀ ਤੋਂ ਵਿਸ਼ੇਸ਼ ਤੌਰ ਤੇ ਆਏ ਨਾਮਵਰ ਕਲਾਕਾਰ ਸੁਭਾਸ਼ ਨਿਰਵਾਨ ਨੇ ਕੀਤੀ। ਸੁਭਾਸ਼ ਦਾ ਤਬਲਾ ਵਾਦਨ ਆਪਣੇ ਆਪ ਵਿਚ ਵੀ ਇਕ ਗਲ ਹੈ। ਜੰਮੂ ਵਿਚ ਰਾਤ ੯ ਵਜੇ ਤਕ ਹੀ ਪ੍ਰੋਗਰਾਮ ਕਰਨ ਦੀ ਆਗਿਆ ਸੀ। ਪੁਲੀਸ ਵਾਲੇ ਤੰਗ ਕਰਦੇ ਸਨ। ਉਹਨਾਂ ਅਗੇ ਹੁਕਮ ਦੀ ਮਜਬੂਰੀ ਵੀ ਸੀ ਪਰ ਇਸ ਸਾਤਵਿਕ ਸੰਗੀਤ ਸਮਾਰੋਹ ਦਾ ਅਨੰਦ ਵੀ ਸੀ। ਇਸ ਤਰ੍ਹਾਂ ਇਹ ਪ੍ਰੋਗਰਾਮ ੧੦ ਵਜੇ ਤਕ ਚਲਿਆ।

ਅੱਜ ਦੀ ਬੈਠਕ ਵਿਚ ਬਹੁਤ ਸਾਰੇ ਮੈਂਬਰ ਪਾਰਲੀਮੈਂਟ ਅਤੇ ਵਿਧਾਨ ਸਭਾ ਦੇ ਮੈਂਬਰ ਵੀ ਆਏ ਸਨ ਜੋ ਇਕ ਕਾਨਫਰੰਸ ਵਿਚ ਭਾਗ ਲੈਣ ਵਾਸਤੇ ਜੰਮੂ ਵਿਚ ਆਏ ਹੋਏ ਸਨ। ਕਾਮਰੇਡ ਐਮ. ਏ. ਬੇਬੀ ਐਮ.ਪੀ., ਮੁਹੰਮਦ ਸਲੀਮ ਐਮ.ਪੀ., ਬਰਤੀਨ ਸੈਨ ਗੁਪਤ ਐਮ.ਪੀ., ਕਸ਼ਮੀਰ ਸਿੰਘ ਐਮ.ਐਲ.ਸੀ. ਅਤੇ ਹੋਰ ਬਹੁਤ ਸਾਰੇ ਆਏ ਸਨ। ਸਟੂਡੈਂਟ ਫੈਡਰੇਸ਼ਨ ਆਫ ਇੰਡੀਆ ਦੇ ਜਨਰਲ ਸਕੱਤਰ ਗੁਪਤ ਸਾਹਿਤ ਤਾਂ ਬੋਲੇ ਵੀ ਅਤੇ ਸੰਗੀਤ ਸੰਮੇਲਨ ਤੋਂ ਪ੍ਰਭਾਵਤ ਹੋਣ ਅਤੇ ਨਾਮਧਾਰੀ ਇਤਿਹਾਸ ਦੀ ਮਹਾਨਤਾ ਦੀ ਉਹਨਾਂ ਗੱਲ ਵੀ ਕੀਤੀ।

ਦੋਵੇਂ ਦਿਨ ਦੁਪਹਿਰ ਦਾ ਨਿਤਨੇਮ ਕੀਰਤਨ ਅਤੇ ਤਿੰਨ ਦਿਨ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਰਿਹਾ। ਬੀਬੀਆਂ ਦੇ ਵਖਰੇ ਦੀਵਾਨ ਵੀ ਲਗਦੇ ਰਹੇ। ਸ੍ਰੀ ਭੈਣੀ ਸਾਹਿਬ ਤੋਂ ਸੰਗੀਤਆਰਥੀਆਂ ਦਾ ਇਕ ਪੂਰਾ ਜਥਾ ਪੁਜਿਆ ਹੋਇਆ ਸੀ। ਤਿੰਨੇ ਦਿਨ ਲੰਗਰ ਦੇ ਵਿਸ਼ੇਸ਼ ਪ੍ਰੋਗਰਾਮ ਵੀ ਚਲਦੇ ਰਹੇ। ਜੰਮੂ ਦੇ ਸੰਗੀਤ ਪ੍ਰੇਮੀ ਇਸ ਮੇਲੇ ਨੂੰ ਜੰਮੂ ਦੇ ਇਤਿਹਾਸ ਵਿਚ ਬਹੁਤ ਅਹਿਮ ਥਾਂ ਦਿੰਦੇ ਸਨ, ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਕਰਕੇ ਨਾ ਪੁਜਣ ਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਜਾ ਰਿਹਾ ਸੀ। ਜੰਮੂ ਦੀ ਸਾਧ ਸੰਗਤ ਜੰਮੂ ਦਾ ਵਿਦਿਅਕ ਜਥਾ ਅਤੇ ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਦਾ ਇਹ ਮਿਲਵਾਂ ਪ੍ਰੋਗਰਾਮ ਬਹੁਤ ਸਾਰੀਆਂ ਗੱਲਾਂ ਕਰਕੇ ਯਾਦਗਾਰੀ ਹੈ।

# ਵਰਿਆਮ ਨੂੰ ਸਹਿਯੋਗ

**ਬਾਬਾ ਅਰਜਨ ਸਿੰਘ ਜੀ ਸਰਸਾ** ਨਿਵਾਸੀ ੯੦ ਸਾਲ ਦੀ ਆਯੂ ਭੋਗ ਕੇ ਬੀਤੇ ੨੯ ਮਾਰਚ ਨੂੰ ਜੀਵਨ ਯਾਤਰਾ ਸੰਪੂਰਨ ਕਰ ਗਏ। ਉਹਨਾਂ ਦੀ ਯਾਦ ਵਿਚ ੭ ਅਪਰੈਲ ਨੂੰ ਮੇਲਾ ਕੀਤਾ ਗਿਆ। ਉਹਨਾਂ ਦੀ ਯਾਦ ਵਿਚ ਬਾਬਾ ਜੀ ਦੇ ਸਪੁੱਤਰਾਂ ਸ੍ਰੀ ਬਲਬੀਰ ਸਿੰਘ, ਕੁਲਦੀਪ ਸਿੰਘ ਤਿੰਨਾ ਪਟਵਾਰੀ, ਅਵਤਾਰ ਸਿੰਘ ਤੇ ਪਰਿਵਾਰ ਵਲੋਂ ੫੦/-ਰੁਪਏ ਭੇਜੇ ਗਏ।

——

**ਮਾਤਾ ਅਤਰ ਕੌਰ ਨਮਿਤ ਪਾਠ**—ਠੇਕੇਦਾਰ ਕਰਤਾਰ ਸਿੰਘ ਜੀ ਪਿੰਡ ਸੋਫੀ ਪਿਡ (ਜਲੰਧਰ ਛਾਉਣੀ) ਦੇ ਬਜ਼ੁਰਗ ਮਾਤਾ ਸ੍ਰੀਮਤੀ ਅਤਰ ਕੌਰ ਪਿਛਲੇ ਦਿਨੀਂ ਚੜ੍ਹਾਈ ਕਰ ਗਏ। ੨੧ ਜੁਲਾਈ ਨੂੰ ਉਹਨਾਂ ਨਮਿਤ ਪਾਠ ਦੇ ਭੋਗ ਸਮੇਂ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਬਹੁਤ ਗਿਆਨ ਭਰਪੂਰ ਦੀਵਾਨ ਲਾਇਆ। ਇਸ ਸਮੇਂ ਵਰਿਆਮ ਨੂੰ ੧੦੭/-ਅਰਪਿਤ ਕੀਤੇ ਗਏ।

——

**ਸੰਤ ਪੂਰਨ ਸਿੰਘ ਸ. ਸੁਰਿੰਦਰ ਸਿੰਘ ਪ੍ਰੀਤ ਨਗਰ ਜਲੰਧਰ** ਦੇ ਗ੍ਰਹਿ ਵਿਖੇ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੇ ਜਥੇ ਨੇ ਕੀਤਾ। ਹਵਨ ਵੀ ਹੋਇਆ ਅਤੇ ਗੁਰੂ ਕਾ ਲੰਗਰ ਵਰਤਾਇਆ ਗਿਆ। ਵਰਿਆਮ ਵਾਸਤੇ ੫੦/-ਰੁਪਏ ਭੇਜੇ ਗਏ।

——

**ਸੰਤ ਦੀਵਾਨ ਸਿੰਘ ਜੌੜਾ ਪੁਲ ਜਲੰਧਰ** ਦੇ ਗ੍ਰਹਿ ਵਿਖੇ ਹਵਨ ਅਤੇ ਕੀਰਤਨ ਹੋਇਆ, ਵਰਿਆਮ ਵਾਸਤੇ ੨੧/- ਰੁਪਏ ਭੇਜੇ ਗਏ।

——

**ਸ. ਹਰਜੀਤ ਸਿੰਘ ਅਬਦਾਲੀਆਂ ਵਾਲੇ** ਪ੍ਰੀਤ ਨਗਰ ਜਲੰਧਰ ਹੋਰਾਂ ਆਪਣੇ ਗ੍ਰਹਿ ਵਿਖੇ ਨੌਕਰੀ ਤੋਂ ਰਿਟਾਇਰ ਹੋਣ ਉਪਰੰਤ ਸਾਧ ਸੰਗਤ ਦੇ ਚਰਨ ਪੁਆਏ। ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਦੇ ਜਥੇ ਨੇ ਕੀਤਾ। ਪਾਠ ਦਾ ਭੋਗ ਪਾਇਆ ਅਤੇ ਲੰਗਰ ਛਕਾਇਆ ਗਿਆ। ਵਰਿਆਮ ਨੂੰ ੫੧/-ਰੁਪੈ ਭੇਜੇ ਗਏ।

——

**ਸ: ਅਮਰੀਕ ਸਿੰਘ ਜੂਨੀਅਰ ਇੰਨਜੀਨੀਅਰ** ਟੈਗੋਰ ਪਾਰਕ ਜਲੰਧਰ ਵਾਲਿਆਂ ਆਪਣੇ ਸਪੁਤਰ ਗੁਰਮੀਤ ਸਿੰਘ ਸੱਨੂੰ ਦੇ ਪਾਸ ਹੋਣ ਅਤੇ ਵਰਿਆਮ ਦੇ ਵਿਸ਼ੇਸ਼ ਅੰਕ ਦੀ ਖੁਸ਼ੀ ਵਿਚ ੨੫੦/-ਵਰਿਆਮ ਨੂੰ ਦਿਤੇ ਹਨ।

——

**ਸ. ਬਚਨ ਸਿੰਘ ਟਿੰਬਰ ਮਰਚੈਂਟ** ਅਕਹਿਰੀ ਪੁਲੀ ਜਲੰਧਰ ਵਾਲਿਆਂ ਆਪਣੀ ਦੁਕਾਨ ਤੇ ਵਰਨੀ, ਹਵਨ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ। ਗੁਰੂ ਕਾ ਲੰਗਰ ਵੀ ਕੀਤਾ ਗਿਆ ੫੦/-ਰੁਪਏ ਵਰਿਆਮ ਨੂੰ ਭੇਜੇ ਹਨ।

——

**ਗੁਰਦੇਵ ਸਿੰਘ ਲੁਹਾਨਾਂ ਵਾਲੇ** ਪ੍ਰੀਤ ਨਗਰ ਜਲੰਧਰ ਵਲੋਂ ਆਪਣੇ ਘਰ ਸੰਤ ਬਲਬੀਰ ਸਿੰਘ ਜੀ ਦੇ ਜਥੇ ਪਾਸੋਂ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ। ਇਸ ਸਮੇਂ ੫੦/-ਰੁਪਏ ਵਰਿਆਮ ਨੂੰ ਦਿਤੇ ਗਏ।

——

**ਨਾਮਧਾਰੀ ਸੰਗਤ ਅਤੇ ਵਿਦਿਅਕ ਜੱਥਾ ਚੰਡੀਗੜ੍ਹ** ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਚੰਡੀਗੜ੍ਹ ਵਿਚ ਸਾਲਾਨਾ ਸਮਾਗਮ ਦੀ ਸਫਲਤਾ ਤੋਂ ਪ੍ਰਸੰਨ ਹੋ ਕੇ ਵਰਿਆਮ ਨੂੰ ੧੧੦੦/-ਰੁਪਏ ਦਿਤੇ ਹਨ।

——

**ਪ੍ਰਧਾਨ ਦਰਸ਼ਨ ਸਿੰਘ ਬਸਤੀ ਭੂਰੇ ਖਾਂ** ਜਲੰਧਰ ਘਰ ਆਸਾ ਦੀ ਵਾਰ ਸਮੇਂ ੨੦/- ਰੁਪਏ ਭੇਜੇ ਗਏ।

# ਵਧਾਈਆਂ

**ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ** ਸ. ਦਲੀਪ ਸਿੰਘ ਨਾਮਧਾਰੀ ਅਤੇ ਪ੍ਰਸਿਧ ਸਮਾਜ ਸੇਵਕ ਸ. ਸੁਰਿੰਦਰ ਸਿੰਘ ਲਾਇਲ ਲੁਧਿਆਣਾ ਨੂੰ ਚੰਡੀਗੜ੍ਹ ਦੇ ਵਿਦਿਅਕ ਸੰਮੇਲਨ ਸਮੇਂ ਸਤਿਗੁਰੂ ਜਗਜੀਤ ਸਿੰਘ ਦੁਆਰਾ **ਵਿਸ਼ੇਸ਼ ਆਸ਼ੀਰਵਾਦ ਪੁਰਸਕਾਰ** ਦੁਆਰਾ ਸਨਮਾਨਿਤ ਕੀਤਾ ਗਿਆ ਹੈ। ਅਦਾਰਾ ਵਰਿਆਮ ਵਲੋਂ ਹਾਰਦਿਕ ਵਧਾਈਆਂ।

**ਜਗਦੀਸ਼ ਸਿੰਘ**

## ਇਕ ਪਾਠਕ ਦੀ ਦ੍ਰਿਸ਼ਟੀ

# 'ਕਹਾਣੀ ਪੰਜਾਬ'

ਪੰਜਾਬੀ ਸਾਹਿਤ ਦੇ ਇਕ ਬਹੁਤ ਚਰਚਿਤ ਨਾਮ ਸਾਹਿਤ ਅਕੇਡਮੀ ਅਵਾਰਡ ਜੇਤੂ ਸ੍ਰੀ ਰਾਮ ਸਰੂਪ ਅਣਖੀ ਦੀ ਸੰਪਾਦਨਾ ਹੇਠ ਬਰਨਾਲਾ ਤੋਂ ਇਕ ਤ੍ਰੈ ਮਾਸਕ ਪਤਰ ਨਿਕਲਣਾ ਸ਼ੁਰੂ ਹੋਇਆ ਹੈ "ਕਹਾਣੀ ਪੰਜਾਬ।" ਇਸ ਪੱਤਰ ਵਿਚ ਉਚ ਕੋਟੀ ਦੇ ਸਾਹਿਤਕਾਰਾਂ ਦੀਆਂ ਰਚਨਾਵਾਂ ਵੀ ਛਪਦੀਆਂ ਹਨ ਅਤੇ ਉਚ ਕੋਟੀ ਦੇ ਹੀ ਸਾਹਿਤਕਾਰਾਂ ਦੁਆਰਾ ਵਿਚਾਰ ਚਰਚਾ ਵੀ ਹੁੰਦੀ ਹੈ। ਪੰਜਾਬੀ ਸਾਹਿਤ ਵਿਚ ਇਸ ਪਰਚੇ ਦਾ ਆਗਮਨ ਬਹੁਤ ਸੁਆਗਤਯੋਗ ਗਲ ਹੈ। ਇਸ ਪਰਚੇ ਬਾਰੇ ਇਕ ਬਜ਼ੁਰਗ ਪਾਠਕ ਦੀ ਕੀ ਦ੍ਰਿਸ਼ਟੀ ਹੈ ਉਹ ਅਸੀਂ ਇਥੇ ਛਾਪ ਰਹੇ ਹਾਂ। ਪਰਚੇ ਦਾ ਪਤਾ ਹੈ।

'ਕਹਾਣੀ ਪੰਜਾਬ', ਗੁਰੂ ਨਾਨਕ ਗਲੀ, ਕੱਚਾ ਕਾਲਜ ਰੋਡ, ਬਰਨਾਲਾ-੧੪੮੧੦। ਇਕ ਅੰਕ ੧੦ ਰੁਪਏ ਦਾ ਹੈ ਅਤੇ ੧੦੦ ਰੁਪੈ ਵਿਚ ੧੨ ਅੰਕ ਮਿਲਦੇ ਹਨ।

—ਜਗਦੀਸ਼ ਸਿੰਘ

---

ਜਲੰਧਰ ਦੀ ਲੇਖਕ ਸਭਾ ਦੇ ਕਿਸੇ ਫੰਕਸ਼ਨ ਵਿਚ ਇਕਠੇ ਹੋਣ ਦਾ ਜਦੋਂ ਮੌਕਾ ਮਿਲਦਾ ਹੈ ਤਾਂ ਪਾਠਕਾਂ ਵਿਚੋਂ ਮੇਰੇ ਬਾਰੇ ਕਿਹਾ ਜਾਂਦਾ ਹੈ ਕਿ ਸਭ ਤੋਂ ਜ਼ਿਆਦਾ ਕਹਾਣੀਆਂ ਦੀਆਂ ਕਿਤਾਬਾਂ ਮੈਂ ਪੜ੍ਹਦਾ ਹੁੰਦਾ ਹਾਂ ਕਿਉਂਕਿ ਕਿਤਾਬਾਂ ਪੜ੍ਹ ਕੇ ਹੀ ਮੈਂ ਗੋਸ਼ਟੀਆਂ ਵਿਚ ਹਿਸਾ ਲੈਂਦਾ ਹਾਂ ਕਿਸੇ ਹਦ ਤਕ ਮੈਂ ਵੀ ਮੰਨ ਲੈਂਦਾ ਹਾਂ ਕਿ ਲੇਖਕਾਂ ਦੀ ਰਾਏ ਮੇਰੇ ਬਾਰੇ ਠੀਕ ਹੀ ਹੈ। ਕਿਤਾਬਾਂ ਤੋਂ ਇਲਾਵਾ ਮੈਂ ਪੰਜਾਬੀ ਰਸਾਲੇ, ਪੰਜਾਬੀ ਅਖਬਾਰਾਂ ਦੇ ਆਰਟੀਕਲ ਜੋ ਦਿਲਚਸਪੀ ਵਾਲੇ ਵਿਸ਼ੇ ਹੋਣ ਤਾਂ ਉਹ ਵੀ ਪੜ੍ਹਦਾ ਰਹਿੰਦਾ ਹਾਂ। ਹੁਣੇ ਹੀ ਜਗਦੀਸ਼ ਸਿੰਘ ਵਰਿਆਮ ਨੇ ਰਸਾਲਾ ਤ੍ਰੈ ਮਾਸਕ 'ਕਹਾਣੀ ਪੰਜਾਬ' ਬਾਰੇ ਮੇਰੀ ਵਾਕਫੀਅਤ ਕਰਾਈ ਤੇ ਪੜ੍ਹਨ ਨੂੰ ਵੀ ਦੇ ਦਿਤੇ। ਡਾ: ਅਮਰਜੀਤ ਕੌਂਕੇ ਦੀਆਂ ਸਤ ਕਵਿਤਾਵਾਂ, ਕਸ਼ਮੀਰਾ ਸਿੰਘ ਪੰਨੂ ਦੇ ਦੋਵੇਂ ਲੇਖ 'ਵਸੀਕਾ' ਨਾਂ ਵਾਲੇ, ਗੋਰੀ ਵਿਚਾਰਧਾਰਕ ਲੇਖ, ਲੇਖਕ ਸੋਬਤੀ ਜੋ ਮੈਨੂੰ ਚੰਗੇ ਲੱਗੇ। ਫਿਰ ਰਤਨ ਸਿੰਘ ਜੀ ਨੇ ਪੰਜਾਬੀ ਦੇ ਉਰਦੂ ਕਹਾਣੀਕਾਰਾਂ ਕ੍ਰਿਸ਼ਨ ਚੰਦਰ ਤੇ ਬੇਦੀ ਬਾਰੇ ਵਾਕਫ਼ੀਅਤ ਦਿਤੀ। ਕ੍ਰਿਸ਼ਨ ਚੰਦਰ ਦੀਆਂ ਤਾਂ ਮੈਂ ਕਈ ਕਹਾਣੀਆਂ ੪੦ ਸਾਲ ਪਹਿਲਾਂ ਪੜ੍ਹ ਚੁਕਾ ਸੀ ਤੇ ਬੇਦੀ ਜੀ ਬਾਰੇ ਥੋੜਾ ਪੜ੍ਹਿਆ ਹੋਇਆ ਸੀ ਪਰ ਮੰਨਣਾ ਪੈਂਦਾ ਰਤਨ ਸਿੰਘ ਜੀ ਨੇ ਕਮਾਲ ਦੀ ਵਾਕਫੀਅਤ ਦਿਤੀ। ਭਾਵੇਂ ਹਰ ਦੋ ਕਹਾਣੀ-ਕਾਰ ਜਿਸਮਾਨੀ ਤੌਰ ਤੇ ਨਹੀਂ ਰਹੇ ਪਰ ਇਨ੍ਹਾਂ ਕਹਾਣੀਆਂ ਰਾਹੀਂ ਸਦਾ ਜ਼ਿੰਦਾ ਰਹਿਣਗੇ। ਹੁਣ ਲਓ ਸੰਤ ਸਿੰਘ ਸੇਖੋਂ ਦੀ ਕਹਾਣੀ ਮੀਂਹ ਜਾਵੇ ਅਨ੍ਹੇਰੀ ਜਾਵੇ ਤੇ ਸੁਜਾਨ ਸਿੰਘ ਦੀ ਕਹਾਣੀ ਰਾਸ ਲੀਲਾ। ਇਨ੍ਹਾਂ ਦੋਵਾਂ ਕਹਾਣੀਆਂ ਦੀ ਪਰਖ ਕਰੋ ਜਾ ਤਬਸਰਾ ਗੁਰਬਚਨ ਭੁਲਰ ਜੀ ਨੇ ਜੋ ਕੀਤਾ ਤੇ ਲਿਖਿਆ ਮੈਂ ਪੜ੍ਹਿਆ ਮੈਨੂੰ ਇਦਾਂ ਪਤਾ ਲਗਾ ਕਿ ਹਾਲਾਂ ਮੈਂ ਕੁਝ ਵੀ ਨਹੀਂ ਪੜ੍ਹਿਆ ਹੋਇਆ। ਰਤਨ ਸਿੰਘ ਤੇ ਭੁੱਲਰ ਜੀ ਨੇ ਕਹਾਣੀਕਾਰਾਂ ਬਾਰੇ ਜੋ ਕੁਝ ਦਸਿਆ ਮੈਨੂੰ ਬਗੈਰ ਪੀਤੇ ਹੀ ਨਸ਼ਾ ਆ ਗਿਆ। ਭੁੱਲਰ ਜੀ ਦੀ ਸ਼ਬਦਾਵਲੀ ਵਿਚ ਤਾਂ ਮਾਂ ਬੋਲੀ ਦੀ ਬਹੁਤ ਮਿਠਾਸ ਭਰੀ ਹੋਈ ਹੈ। ਇਹ ਤਾਂ ਇਕ ਇਕ ਲਾਈਨ ਦੇ ਇਕ ਇਕ ਅੱਖਰ ਦੀ ਪੜਚੋਲ ਕਰਕੇ ਕਹਾਣੀ ਦੇ ਪਿਛੋਕੜ ਨੂੰ ਕਈ ਹਿਸਿਆਂ ਵਿਚ ਵੰਡ ਕੇ ਪੇਸ਼ ਕਰਦੇ ਹਨ। ਜੇ ਇਹ ਭੁਲਰ ਜੀ ਵਕਾਲਤ ਪਾਸ ਕਰਕੇ ਪ੍ਰੈਕਟਸ ਕਰਦੇ ਤਾਂ ਲਖਾਂ ਕਰੋੜਾਂ ਰੁਪਏ ਕਮਾ ਲੈਂਦੇ ਪਰ ਵਕਾਲਤ ਦੇ ਪੇਸ਼ੇ ਵਿਚ ਝੂਠ ਬੋਲਣਾ ਜ਼ਰੂਰੀ ਹੁੰਦਾ ਹੈ। ਚੰਗਾ ਹੋਇਆ ਜੋ ਉਸ ਲਾਈਨ ਵਿਚ ਨਹੀਂ ਗਏ ਤੇ ਕਹਾਣੀਆਂ ਰਾਹੀਂ ਪੰਜਾਬੀ ਮਾਂ ਦੀ ਸੇਵਾ ਕਰ ਰਹੇ ਹਨ ਤੇ ਪੰਜਾਬੀ ਜ਼ਬਾਨ ਦੇ ਮਹਾਂ ਕਹਾਣੀਕਾਰ ਸਾਬਤ ਹੋ ਚੁਕੇ ਹਨ। ਜਿਥੋਂ ਤਕ ਗੁਰਦਿਆਲ ਸਿੰਘ ਦੇ ਨਾਵਲ ਜਾਂ ਕਹਾਣੀਆਂ ਮੈਂ ਪੜ੍ਹੀਆਂ ਮੈਂਨੂੰ ਇਸ ਦੇ ਵਿਚਾਰ ਗੁਰਬਖਸ਼ ਸਿੰਘ ਪ੍ਰੀਤ ਲੜੀ ਨਾਲ ਮਿਲਦੇ ਜੁਲਦੇ ਜਾਪਦੇ ਹਨ। ਮੈਂ ਆਪ ਪ੍ਰੀਤ ਲੜੀ ਦਾ ਸ਼ਰਧਾਲੂ ਰਿਹਾ ਹਾਂ ਮੈਂ ਆਮ ਪਾਠਕਾਂ ਵਾਂਗ ਕੇਵਲ ਕਹਾਣੀਆਂ ਪੜ੍ਹਦਾ ਹੀ ਨਹੀਂ ਰਿਹਾ ਉਨ੍ਹਾਂ ਦੇ ਵਿਚਾਰਾਂ ਤੇ ਅਮਲ ਕਰਕੇ ਚੰਗਾ ਮਨੁਖ ਬਨਣ ਦੀ ਕੋਸ਼ਿਸ਼ ਵਿਚ ਜੁਟਦਾ ਰਿਹਾ ਹਾਂ ੭੯ ਸਾਲਾਂ ਦੀ ਉਮਰ ਵਿਚ ਪੜ੍ਹਨਾ ਹੈ ਉਸ ਤੇ ਅਮਲ ਕਰਨਾ ਛਡਿਆ ਨਹੀਂ।

**ਦਰਸ਼ਨ ਸਿੰਘ ਹੌਲਦਾਰ**

੨੭ ਹਰਦਿਆਲ ਨਗਰ

ਗੜ੍ਹਾ-ਜਲੰਧਰ

# ਦੂਰਦਰਸ਼ਨ ਤੇ ਭਾਸ਼ਾਈ ਰਿਸ਼ਤਿਆਂ ਤੇ ਪਹਿਲਾ ਖੋਜ ਪ੍ਰਬੰਧ



ਡਾ: ਕ੍ਰਿਸ਼ਨ ਕੁਮਾਰ ਰੱਤੂ

ਭਾਰਤੀ ਟੀ. ਵੀ. ਦੂਰਦਰਸ਼ਨ ਅੱਜ ਅਜਿਹੀ ਭਾਸ਼ਾ ਸਰੰਚਨਾ ਦੀ ਸਿਰਜਣਾ ਕਰ ਰਿਹਾ ਹੈ, ਜੋ ਆਉਣ ਵਾਲੇ ਸਮੇਂ ਵਿਚ ਭਾਰਤੀ ਭਾਸ਼ਾਵਾਂ ਦੀ ਮਾਨਕ ਭਾਸ਼ਾ ਦਾ ਦਰਜਾ ਪ੍ਰਾਪਤ ਕਰ ਲਵੇਗੀ। ਭਾਰਤੀ ਭਾਸ਼ਾਵਾਂ ਵਿਸ਼ੇਸ਼ ਕਰ ਹਿੰਦੀ ਭਾਸ਼ਾ ਦੇ ਸੰਦਰਭ ਵਿਚ ਇਹ ਖੋਜ ਸਿਟੇ ਸਾਹਮਣੇ ਲਿਆਉਂਦੀ ਹੈ।

ਭਾਸ਼ਾ ਦਾ ਹਰ ਪਲ ਬਦਲ ਰਿਹਾ ਚਿਹਰਾ-ਮੁਹਰਾ ਤੇ ਸ਼ਬਦਿਲ ਸਿਰਜਣ/ਸਮਰੱਥਾ ਅੱਜ ਪੂਰੇ ਵਿਸ਼ਵ ਵਿਚ ਹਰ ਚੌਥੇ ਮਿੰਟ ਵਿਚ ਇਕ ਸ਼ਬਦ ਹੈ ਜਿਥੇ ਕਿ ਏਸ਼ੀਆਈ ਭਾਸ਼ਾਵਾਂ ਵਿਚ ਵਿਸ਼ੇਸ਼ਕਰ ਭਾਰਤੀ ਉਪ ਮਹਾਂਦੀਪ ਦੀ ਸਭ ਤੋਂ ਜ਼ਿਆਦਾ ਬਹੁਤ ਗਿਣਤੀ ਦੁਆਰਾ ਬੋਲੀ ਜਾਂਦੀ ਬੋਲੀ ਹਿੰਦੀ 'ਚ ਇਹ ਅਨੁਪਾਤਿਕ ਦਰ ੨੨ ਮਿੰਟਾਂ ਪਿੱਛੇ ਇਕ ਸ਼ਬਦ ਹੈ। ਇਨ੍ਹਾਂ ਨਵੇਂ ਸ਼ਬਦਾਂ ਦੀ ਸਿਰਜਣਾ ਤੇ ਰੂਮ-ਬਿੰਬਾਂ ਨੂੰ ਦੇਸ਼ ਦੀ ੮੦ ਫੀ ਸਦੀ ਜਨਸੰਖਿਆ ਤੀਕ ਪਹੁੰਚਾਣ ਦਾ ਸਾਧਨ ਸ਼ਾਇਦ ਦੂਰਦਰਸ਼ਨ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਭਾਸ਼ਾ ਸੰਚਾਰ ਦਾ ਅੱਜ ਦੂਰਦਰਸ਼ਨ ਤੇ ਬਿਨਾਂ ਹੋਰ ਕੋਈ ਸ਼ਕਤੀਸ਼ਾਲੀ ਸੰਚਾਰ ਮਾਧਿਅਮ ਨਹੀਂ ਹੈ।

ਇਹ ਦਿਲਚਸਪ ਖੋਜ ਸਿੱਟੇ ਹਾਲ ਵਿਚ ਹੀ ਹਿੰਦੀ ਤੇ ਪੰਜਾਬੀ ਦੇ ਚਰਚਿੱਤ ਲੇਖਕ ਤੇ ਪਿਛਲੇ ਡੇਢ ਦਹਾਕੇ ਤੋਂ ਭਾਰਤੀ ਸੰਚਾਰ ਮਾਧਿਅਮਾਂ ਨਾਲ ਜੁੜੇ ਹੋਏ ਨਿਰਮਾਤਾ/ਨਿਰਦੇਸ਼ਕ ਡਾ: ਕ੍ਰਿਸ਼ਨ ਕੁਮਾਰ ਰੱਤੂ ਦੁਆਰਾ ਲਿਖਿਤ ਖੋਜ ਪ੍ਰਬੰਧ ਭਾਰਤੀ ਦੂਰਦਰਸ਼ਨ : ਹਿੰਦੀ ਕੇ ਪ੍ਰਯੋਜਕ ਮੂਲਕ ਵਿਵਿਧ ਪ੍ਰਯੋਗ : ਏਕ ਅਨੁਸ਼ੀਲਨ, ਦੁਆਰਾ ਸਾਹਮਣੇ ਆਏ ਹਨ। ਜਿਸ ਨੂੰ ਹਾਲ ਵਿਚ ਹੀ ਰਾਜਸਥਾਨ ਯੂਨੀਵਰਸਿਟੀ ਨੇ ਪੀ. ਐਚ. ਡੀ. ਦੀ ਉਪਾਧੀ ਲਈ ਸਵੀਕਾਰ ਕੀਤਾ ਹੈ। ਇਹ ਹੁਣ ਤੀਕ ਭਾਰਤੀ ਵਿਸ਼ਵ ਵਿਦਿਆਲਿਆਂ ਵਿਚ ਪਹਿਲਾਂ ਅਜਿਹਾ ਖੋਜ ਪ੍ਰਬੰਧ ਹੈ ਜਿਸ ਵਿਚ ਸੰਚਾਰ ਮਾਧਿਅਮਾਂ ਵਿਸ਼ੇਸ਼ ਕਰਕੇ ਦੂਰਦਰਸ਼ਨ ਤੋਂ ਹਿੰਦੀ ਭਾਸ਼ਾਵਾਂ ਦੇ ਸਬੰਧਾਂ ਦੀ ਖੋਜ-ਬੀਣ ਕੀਤੀ ਗਈ ਹੈ। ਇਹ ਖੋਜ ਪ੍ਰਬੰਧ ਦੂਰਦਰਸ਼ਨ ਨਾਲ ਲੋਕਾਂ ਦੇ ਭਾਸ਼ਾਈ ਰਿਸ਼ਤਿਆਂ ਤੇ ਡੂੰਘੀ ਸੰਵਦੇਨਸ਼ੀਲ ਪੜਤਾਲ ਕਰਦਾ ਹੋਇਆ ਟਿਪਣੀ ਦਰਜ ਕਰਦਾ ਹੈ।

ਇਸ ਖੋਜ ਪ੍ਰਬੰਧ ਦੇ ਖੋਜ ਸਿੱਟਿਆਂ ਅਨੁਸਾਰ ਦੁਨੀਆ ਭਰ ਵਿਚ ਅੱਜ ਟੈਲੀਵੀਜ਼ਨ ਇਕ ਨਵੀਂ ਭਾਸ਼ਾ ਦੀ ਸਿਰਜਣਾ ਕਰ ਰਿਹਾ ਹੈ, ਜੋ ਆਉਣ ਵਾਲੇ ਸਮੇਂ ਵਿਚ ਵਿਆਕਰਣ ਵਜੋਂ ਮਾਨਕ ਭਾਸ਼ਾ ਦਾ ਰੁਤਬਾ ਹਾਸਿਲ ਕਰ ਲਵੇਗੀ।

ਡਾ: ਰੱਤੂ ਅਨੁਸਾਰ, ਅੱਜ ਭਾਸ਼ਾ ਦਾ ਸੰਚਾਰ ਟੀ. ਵੀ. ਸਕਰੀਨ ਤੇ ਐਨੀ ਤੇਜ਼ ਗਤੀ ਨਾਲ ਹੋ ਰਿਹਾ ਹੈ ਕਿ ਉਸ ਦੇ ਪ੍ਰਭਾਵ ਤੋਂ ਬਚਣਾ ਨਾ ਮੁਮਕਿਨ ਤੇ ਅਸੰਭਵ ਹੈ। ਟੀ. ਵੀ. ਨੇ ਭਾਸ਼ਾ ਨੂੰ ਨਵੀਂ ਗਤੀਸ਼ੀਲਤਾ ਪ੍ਰਦਾਨ ਕੀਤੀ ਹੈ। ਇਸ ਸਥਿਤੀ ਵਿਚ ਭਾਰਤੀ ਪ੍ਰਦੇਸ਼ਕ ਭਾਸ਼ਾਵਾਂ ਦਾ ਨੁਕਸਾਨ ਹੋਇਆ ਹੈ ਕਿਉਂਕਿ ਅੱਜ ਟੀ. ਵੀ, ਦੀ ਭਾਸ਼ਾ ਨੇ ਪ੍ਰਾਦੇਸ਼ਿਕ ਭਾਂਰਤੀ ਭਾਸ਼ਾਵਾਂ ਦੇ ਬਹੁਤ ਸਾਰੇ

ਆਂਚਲਿਕ ਸ਼ਬਦ ਅਪਣੇ ਅੰਦਰ ਸਮਾਹਿਤ ਕਰ ਲਏ ਹਨ ਅਤੇ ਵਿਗੜੀ ਹੋਈ ਖਿਚੜੀ ਭਾਸ਼ਾ ਦਾ ਰੂਪ ਦੇ ਕੇ ਪ੍ਰੋਸਿਆ ਹੈ ਅਤੇ ਇਹ ਕਿਹਾ ਜਾ ਸਕਦਾ ਹੈ ਕਿ ਅਗਲੀ ਸ਼ਤਾਬਦੀ 'ਚ ਸਾਡੀ ਇਹ ਭਾਸ਼ਾ ਟੀ. ਵੀ. ਦੀ ਸਕਰੀਨ ਤੋਂ ਪ੍ਰਾਪਤ ਹੋ ਸਕੇਗੀ। ਇਸ ਪ੍ਰਾਪਤ ਭਾਸ਼ਾ ਨੂੰ ਸਮਾਜ ਦਾ ਹਰ ਵਰਗ ਸਵੀਕਾਰ ਕਰ ਰਿਹਾ ਹੈ।

ਇਸ ਵਿਲੱਖਣ ਖੋਜ ਪ੍ਰਬੰਧ ਨਾਲ ਇਹ ਗੱਲ ਵੀ ਸਾਹਮਣੇ ਆਈ ਹੈ ਕਿ ਦੂਰਦਰਸ਼ਨ ਦੀ ਭਾਸ਼ਾ ਯਾਤਰਾ ਆਪਣੇ ਆਪ ਵਿਚ ਇਕ ਖੂਬਸੂਰਤ ਬਹੁਰੰਗੀ ਭਾਸ਼ਾਂ ਯਾਤਰਾ ਹੈ ਜਿਸ ਦੁਆਰਾ ਨਵੇਂ ਬਿੰਬ, ਉਚਾਰਣ ਤੇ ਦ੍ਰਿਸ਼ ਪ੍ਰਸੰਗਾਂ ਨਾਲ ਮਿਲ ਕੇ ਭਾਸ਼ਨ ਦੇ ਨਵੇਂ ਪ੍ਰਯੋਗ ਕੀਤੇ ਜਾ ਰਹੇ ਹਨ। ਅੱਜ ਦੀਆਂ ਬਦਲਦੀਆਂ ਸਮਾਜਿਕ ਪ੍ਰਸਥਿਤੀਆਂ ਦਾ ਭਾਸ਼ਿਕ ਸੰਸਾਰ ਆਪਣੇ ਬਦਲੇ ਹੋਏ ਸ਼ਬਦ-ਚਿੱਤਰਾਂ ਨਾਲ ਸਾਡੇ ਸਾਹਮਣੇ ਆਉਂਦਾ ਹੈ। ਖੋਜ ਪ੍ਰਬੰਧ ਵਿਚ ਅੱਗੇ ਕਿਹਾ ਗਿਆ ਹੈ ਕਿ ਇਹ ਪ੍ਰਯੋਗ ਭਾਰਤੀ ਦਰਦਰਸ਼ਨ ਦੁਆਰਾ ਪ੍ਰਸਾਰਨ ਦੀ ਭਾਸ਼ਾ ਦੁਆਰਾ ਸਾਹਮਣੇ ਆਉਂਦੇ ਹਨ ਜਿਹਨਾਂ ਵਿਚ ਆਂਚਲਿਕ ਸ਼ਬਦਾਂ ਦੀ ਆਪਣੀ ਵੰਨਗੀ ਵਿਖਾਈ ਦਿੰਦੀ ਹੈ। ਇਸ ਤਰ੍ਹਾਂ ਇਹ ਭਾਸ਼ਾਈ ਭਾਸ਼ਿਕ ਸੋਮਿਆਂ ਦੇ ਰੰਗ-ਬਿਰੰਗੇ ਬਿੰਬ ਤੇ ਭਾਸ਼ਾ ਸਿਰਜਣ ਦੇ ਨਵੇਂ ਸੰਦਰਭਾਂ ਨੂੰ ਜਨਮ ਦਿੰਦਾ ਹੈ।

ਖੋਜ ਪ੍ਰਬੰਧ ਵਿਚ ਹੋਰ ਵੀ ਤੱਥਾਂ ਨੂੰ ਉਘਾੜਿਆ ਗਿਆ ਹੈ, ਜਿਸ ਵਿਚ ਕਿਹਾ ਗਿਆ ਹੈ ਕਿ ਦੂਰਦਰਸ਼ਨ ਅੱਜ ਭਾਸ਼ਾ ਸ਼ੈਲੀ ਤੇ ਸ਼ਿਲਪ ਬਾਰੇ ਵੀ ਨਵੇਂ ਪ੍ਰਯੋਗ ਕਰ ਰਿਹਾ ਹੈ। ਇਹ ਭਾਸ਼ਾ ਯਾਤਰਾ ਨਿਰੰਤਰ ਵਿਕਾਸ ਦੀ ਯਾਤਰਾ ਹੈ ਜੋ ਟੀ. ਵੀ. ਵੇਖਣ ਵਾਲੇ ਦਰਸ਼ਕਾਂ ਨੂੰ ਆਪਣੇ ਨਾਲ ਜੋੜ ਕੇ ਚਲ ਰਹੀ ਹੈ; ਜੋ ਸੰਗੀਤ, ਲੈਅ, ਸੁਰ ਤੇ ਚਿਤ੍ਰਾਵਲੀ ਨਾਲ ਇਕ ਨਵੇਂ ਭਾਸ਼ਿਕ ਸੰਸਾਰ ਦੀ ਸਿਰਜਣਾ ਕਰਦੀ ਹੈ ਅਤੇ ਉਸ ਨੂੰ ਇਕ ਨਵੇਂ ਭਾਸ਼ਾਈ ਬੋਧ ਦਾ ਦਰਜਾ ਪ੍ਰਾਪਤ ਹੋ ਜਾਂਦਾ ਹੈ। ਇਸ ਸਾਰੇ ਪ੍ਰਸੰਗ ਵਿਚ ਦੂਰਦਰਸ਼ਨ ਦੀ ਭੂਮਿਕਾ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ। ਇਸ ਤਰ੍ਹਾਂ ਦੂਰਦਰਸ਼ਨ ਦੁਆਰਾ ਪ੍ਰਸਾਰਿਤ ਭਾਸ਼ਾ ਨੂੰ ਭਾਸ਼ਾ ਦੀ ਨਵੀਂ ਉਪਲੱਭਧੀ ਮੰਨਿਆ ਜਾ ਸਕਦਾ ਹੈ।

ਡਾ: ਕ੍ਰਿਸ਼ਨ ਕੁਮਾਰ ਰੱਤੂ ਜੋ ਹੁਣ ਸੈਟੇਲਾਈਟ ਟੈਲੀ-ਵੀਜ਼ਨ ਦੁਆਰਾ ਏਸ਼ੀਆਈ ਖਿੱਤੇ 'ਚ ਰਾਜਨੀਤਕ ਸਰਗਰਮੀਆਂ ਦੇ ਬਦਲਦੇ ਪਰਿਵੇਸ਼ ਤੇ ਡੀ. ਲਿਟ ਦਾ ਸੋਧ ਪ੍ਰਬੰਧ ਲਿਖ ਰਹੇ ਹਨ, ਦਾ ਕਹਿਣਾ ਹੈ ਕਿ ਸੰਨ ੨੦੦੦ ਬਾਅਦ ਭਾਸ਼ਾ ਦਾ ਖਿਚੜੀ ਰੂਪ ਵਿਸ਼ੇਸ਼ ਕਰ ਹਿੰਦੀ ਭਾਸ਼ਾ (ਪ੍ਰਸਾਰਣ) ਦਾ ਹੀ ਹਿੰਦੀ ਦਾ ਮਾਨਕ ਰੂਪ ਧਾਰਨ ਕਰ ਜਾਵੇਗਾ ਤੇ ਵਿਆਕਰਣ ਹਿੰਦੀ ਭਾਸ਼ਾ ਦੀ ਸ਼ੁਧਤਾ ਦੀ ਗੱਲ ਇਕ ਪੁਰਾਣਾ ਵਿਸ਼ਾ ਹੋ ਜਾਵੇਗੀ। ਪੰਜਾਬੀ ਤੇ ਹਿੰਦੀ 'ਚ ਇਕ ਕਹਾਣੀਕਾਰ ਵਜੋਂ ਸਥਾਪਤ ਕਈ ਪੁਸਤਕਾਂ ਦੇ ਲੇਖਕ ਡਾ: ਰੱਤੂ ਦੂਰਦਰਸ਼ਨ ਨਾਲ ਹੀ ਜੁੜੇ ਹਨ, ਜੋ ਹੁਣ ਤੀਕ ਭਾਰਤੀ ਦੂਰਦਰਸ਼ਨ ਲਈ ੩੫ ਤੋਂ ਜ਼ਿਆਦਾ ਡਾਕੂਮੈਂਟਰੀ ਫ਼ਿਲਮਾਂ ਦਾ ਨਿਰਮਾਣ ਕਰ ਚੁਕੇ ਹਨ ਜੋ ਰਾਸ਼ਟਰੀ ਪ੍ਰਸਾਰਣ 'ਚ ਵਿਖਾਈਆਂ ਜਾ ਚੁਕੀਆਂ ਹਨ। ਨਵੀਂ ਭਾਸ਼ਾ ਸਿਰੰਚਨਾ ਤੇ ਹੋਏ ਇਕ ਅਧਿਕਾਰੀ ਉਹ ਪੰਜਾਬੀ 'ਚ ਸੈਂਕੜੇ ਕਹਾਣੀਆਂ ਤੇ ਅਨੁਵਾਦ ਪ੍ਰਕਾਸ਼ਤ ਕਰਵਾ ਚੁਕੇ ਹਨ। ਉਹਨਾਂ ਦੀਆਂ ਆਪਣੀਆਂ ਕਈ ਕਹਾਣੀਆਂ ਦੇਸ਼ੀ-ਵਿਦੇਸ਼ੀ ਭਾਸ਼ਾਵਾਂ 'ਚ ਅਨੁਵਾਦ ਹੋਈਆਂ ਹਨ। ਉਹਨਾਂ ਦਾ ਇਕ ਹੋਰ ਸੰਚਾਰ ਮਾਧਿਅਮ ਗਰੰਥ "ਇਕੀਵੀਂ ਸਦੀ ਵਿਚ ਰੇਡੀਓ, ਟੀ. ਵੀ. ਤੇ ਸਿਨੇਮਾ" ਰਾਜਸਥਾਨ ਭਾਸ਼ਾ ਗਰੰਥ ਅਕਾਦਮੀ ਪ੍ਰਕਾਸ਼ਤ ਕਰ ਰਹੀ ਹੈ।



## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸਜਣਾਂ ਨੂੰ ਵਰਿਆਮ ਦੇ ਗ੍ਰਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ

# ਰੋਡਵੇਜ਼ ਆਗੂ
# ਨਸੀਬ ਸਿੰਘ ਲਿੱਟ

— ਭਗਤ ਸਿੰਘ ਨਾਮਧਾਰੀ ਚੰਡੀਗੜ੍ਹ



੩੧ ਮਾਰਚ ੧੯੯੪ ਨੂੰ ਨਸੀਬ ਸਿੰਘ ਸਰਕਾਰੀ ਸੇਵਾ ਤੋਂ ਰਿਟਾਇਰ ਹੋ ਗਏ ਹਨ। ਇਹ ਪੰਜਾਬ ਰੋਡਵੇਜ਼ ਦੇ ਇਨਸਪੈਕਟਰ ਦੀ ਪੋਸਟ ਤੋਂ ਰਿਟਾਇਰ ਹੋਏ ਹਨ। ਪ੍ਰੰਤੂ ਅਸਲ ਵਿਚ ਉਨ੍ਹਾਂ ਦੀ ਪ੍ਰਸਿੱਧੀ ਟਰੇਡ ਯੂਨੀਅਨ ਲੀਡਰ ਵਜੋਂ ਹੀ ਰਹੀ ਹੈ। ਨਸੀਬ ਸਿੰਘ 'ਪੰਜਾਬ ਰੋਡਵੇਜ਼ ਵਰਕਰਜ਼ ਯੂਨੀਅਨ (ਇੰਟਕ) ਦੇ ਪ੍ਰਧਾਨ ਹਨ, ਪੰਜਾਬ ਆਲ ਇੰਟਕ ਦੇ ਮੀਤ ਪ੍ਰਧਾਨ ਅਤੇ ਸੈਂਟਰਲ ਇੰਟਕ ਦੀ ਐਗਜ਼ੈਕ-ਟਿਵ ਦੇ ਮੈਂਬਰ, ਆਲ ਇੰਡੀਆ ਟਰਾਂਸਪੋਰਟ ਵਰਕਰਜ਼ ਫੈਡਰੇਸ਼ਨ ਦੇ ਉਪ-ਪ੍ਰਧਾਨ ਅਤੇ ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ (ਇੰਟਕ) ਦੇ ਐਕਟਿੰਗ ਪ੍ਰਧਾਨ ਹਨ।

ਪੰਜਾਬ ਰੋਡਵੇਜ਼ ਵਰਕਰਜ਼ ਯੂਨੀਅਨ (ਇੰਟਕ) ਦੇ ਮੈਂਬਰਾਂ ਨੇ ਫੈਸਲਾ ਕਰ ਰਖਿਆ ਸੀ ਕਿ ਅਸੀਂ ਆਪਣੇ ਮਹਿਬੂਬ ਨੇਤਾ ਨੂੰ ਰਿਟਾਇਰਮੈਂਟ ਪਾਰਟੀ ਤੇ ਭਰਵਾਂ ਸਨਮਾਨ ਦੇਣਾ ਹੈ। ਇਸ ਲਈ ਉਨ੍ਹਾਂ ਜੋ ਤੋਹਫਾ ਚੁਣਿਆ ਉਹ ਮਾਰੂਤੀ ਕਾਰ ਸੀ ਅਤੇ ਜਿਸ ਹਸਤੀ ਤੋਂ ਇਹ ਤੋਹਫਾ ਦਿਵਾਇਆ ਗਿਆ ਉਹ ਸਨ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਅਤੇ ਮੁੱਖ ਮੰਤਰੀ ਪੰਜਾਬ ਸ: ਬੇਅੰਤ ਸਿੰਘ।

ਇਹ ਸਨਮਾਨ ਸਮਾਰੋਹ ਸਮੇਂ ਬਹੁਤ ਹੀ ਭਰਵਾਂ ਇਕੱਠ ਸੀ। ਪੰਜਾਬ ਰੋਡਵੇਜ਼ ਦੇ ਸਾਰੇ ਡਿਪੂਆਂ ਵਿਚੋਂ ਇੰਟਕ ਦੇ ਲੀਡਰ ਅਤੇ ਵਰਕਰ ਹੁੰਮ ਹੁਮਾ ਕੇ ਪੁਜੇ ਹੋਏ ਸਨ। ਸਟੇਜ ਸਕੱਤਰ ਦੀ ਡਿਊਟੀ ਪੰਜਾਬ ਰੋਡਵੇਜ਼ ਵਰਕਰਜ਼ ਯੂਨੀਅਨ ਇੰਟਕ ਦੇ ਜਨਰਲ ਸਕੱਤਰ ਸ. ਦਿਆਲ ਸਿੰਘ ਨਿਭਾ ਰਹੇ ਸਨ, ਜੋ ਕਿ ਉਨ੍ਹਾਂ ਬਹੁਤ ਸਫਲਤਾ ਨਾਲ ਨਿਭਾਈ। ਡਿਪੂਆਂ ਤੋਂ ਆਏ ਕੁਝ ਲੀਡਰਾਂ ਵਲੋਂ ਆਪਣੇ ਨੇਤਾ ਸਬੰਧੀ ਵਿਚਾਰ ਪੇਸ਼ ਕੀਤੇ ਗਏ।

ਜਦੋਂ ਸ: ਬੇਅੰਤ ਸਿੰਘ ਮੁਖ ਮੰਤਰੀ ਪੰਜਾਬ ਆਪਣੇ ਲੌ-ਲਸ਼ਕਰ ਸਮੇਤ ਕਾਂਗਰਸ ਭਵਨ ਪੁਜੇ ਤਾਂ ਵਰਕਰਾਂ ਦੀ ਖੁਸ਼ੀ ਅਤੇ ਜੋਸ਼ ਬੇਕਾਬੂ ਹੋ ਉਠਿਆ। ਆਉਂਦਿਆਂ ਹੀ ਮੁਖ ਮੰਤਰੀ ਨੇ ਸ: ਨਸੀਬ ਸਿੰਘ ਨੂੰ ਫੁੱਲਾਂ ਦੇ, ਨੋਟਾਂ ਦੇ ਅਤੇ ਗੋਟੇ ਦੇ ਹਾਰਾਂ ਨਾਲ ਲੱਦ ਦਿੱਤਾ। ਸ: ਬੇਅੰਤ ਸਿੰਘ ਨਾਲ ਸ: ਹਰਚਰਨ ਸਿੰਘ ਹੀਰੋ, ਚੇਅਰਮੈਨ ਮੰਡੀਕਰਨ ਬੋਰਡ ਅਤੇ ਕਾਰਜਕਾਰੀ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ, ਸ੍ਰੀ ਮਹਿੰਦਰ ਸਿੰਘ ਕੇ. ਪੀ., ਖੇਡ ਅਤੇ ਟਰਾਂਸਪੋਰਟ ਮੰਤਰੀ. ਸ: ਹਰਬੰਸ ਸਿੰਘ ਪਸ਼ੂ ਪਾਲਣ ਮੰਤਰੀ, ਚੀਫ ਪਾਰਲੀਮਾਨੀ ਸਕੱਤਰ ਚੌਧਰੀ ਸੰਤੋਖ ਸਿੰਘ, ਚੌਧਰੀ ਗੁਰਮੇਲ ਸਿੰਘ ਸਾਬਕਾ ਸਿਖਿਆ ਮੰਤਰੀ ਅਤੇ ਜਨਰਲ ਸਕੱਤਰ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ, ਸਕੱਤਰ ਸ੍ਰੀ ਭਨੋਟ, ਸ੍ਰੀਮਤੀ ਮਾਲਤੀ ਥਾਪਰ, ਸ੍ਰੀ ਅਵਤਾਰ ਸਿੰਘ ਬਰਾੜ ਐਮ. ਐਲ. ਏ. ਅਤੇ ਪ੍ਰਧਾਨ ਕਾਂਗਰਸ ਕਮੇਟੀ ਜ਼ਿਲ੍ਹਾ ਫਰੀਦਕੋਟ ਅਤੇ ਪੰਜਾਬ ਆਲ ਇੰਟਕ ਦੇ ਪ੍ਰਧਾਨ ਸ੍ਰੀ ਬਲਦੇਵ ਰਾਜ ਕਪੂਰ ਅਤੇ ਹੋਰ ਅਧਿਕਾਰੀ ਅਤੇ ਰਾਜਨੀਤਕ ਸਨਮਾਨ ਸਮਾਰੋਹ ਦੀ ਸੋਭਾ ਵਧਾਉਣ ਲਈ ਪੁੱਜੇ ਹੋਏ ਸਨ।

ਸ੍ਰੀ ਢਿਲੋਂ ਆਪਣੇ ਸੇਵਾ-ਕਾਲ ਦੌਰਾਨ ਪੰਜਾਬ ਰੋਡਵੇਜ਼ ਚੰਡੀਗੜ੍ਹ ਡੀਪੂ ਦੇ ਜਨਰਲ ਮੈਨੇਜਰ ਰਹਿ ਚੁਕੇ ਸਨ। ਉਦੋਂ ਤੋਂ ਉਹ ਸ: ਨਸੀਬ ਸਿੰਘ ਦੀ ਸ਼ਖਸੀਅਤ ਤੋਂ ਬਹੁਤ ਪ੍ਰਭਾਵਤ ਸਨ। ਉਨ੍ਹਾਂ ਮੁੱਖ ਮੰਤਰੀ ਜੀ ਨੂੰ ਸਲਾਹ ਦਿੱਤੀ ਕਿ ਤੁਸੀਂ ਅਪਰ ਹਾਊਸ ਬਣਾਉਣ ਦੀ ਸੋਚ ਰਹੇ



ਸ: ਨਸੀਬ ਸਿੰਘ ਲਿੱਟ ਪੰਜਾਬ ਦੇ ਮੁੱਖ ਮੰਤਰੀ ਸ: ਬੇਅੰਤ ਸਿੰਘ ਨਾਲ

ਹੋ, ਸ: ਨਸੀਬ ਸਿੰਘ ਨੂੰ ਉਸ ਦਾ ਮੈਂਬਰ ਬਣਾਓ। ਉਨ੍ਹਾਂ ਇਹ ਵੀ ਕਿਹਾ ਕਿ ਟਰੇਡ ਯੂਨੀਅਨਾਂ ਵਿਚ ਮੈਂ ਇਤਨੇ ਠੰਡੇ ਸੁਭਾ ਦਾ ਬੰਦਾ ਕੋਈ ਨਹੀਂ ਵੇਖਿਆ।

ਸ: ਨਸੀਬ ਸਿੰਘ ਨੇ ਦਸਿਆ ਕਿ ਜਦੋਂ ਸ: ਬੇਅੰਤ ਸਿੰਘ ਐਮ. ਐਲ. ਏ., ਵਜ਼ੀਰ ਅਤੇ ਕਾਂਗਰਸ ਦੇ ਪ੍ਰਧਾਨ ਰਹੇ ਹਨ, ਉਦੋਂ ਤੋਂ ਹੀ ਮੇਰਾ ਇਨ੍ਹਾਂ ਨਾਲ ਵਾਹ-ਵਾਸਤਾ ਰਿਹਾ ਹੈ। ਉਨ੍ਹਾਂ ਇਹ ਵੀ ਜ਼ਿਕਰ ਕੀਤਾ ਕਿ ਸਾਡੀ ਯੂਨੀਅਨ ਦੀਆਂ ਕੁਝ ਮੰਗਾਂ ਮੁੱਖ ਮੰਤਰੀ ਜੀ ਨੇ ਮੰਨ ਲਈਆਂ ਸਨ ਪ੍ਰੰਤੂ ਵਿੱਤ ਮੰਤਰੀ ਜੀ ਕਹਿਣ ਲੱਗੇ ਕਿ ਪੈਸੇ ਦੀ ਘਾਟ ਕਾਰਨ ਇਨ੍ਹਾਂ ਤੇ ਅਮਲ ਨਹੀਂ ਕੀਤਾ ਜਾ ਸਕਦਾ। ਇਸ ਦੇ ਜਵਾਬ ਵਿਚ ਮੁੱਖ ਮੰਤਰੀ ਜੀ ਨੇ ਕਿਹਾ ਕਿ ਜੋ ਵਾਅਦਾ ਮੈਂ ਨਸੀਬ ਸਿੰਘ ਨਾਲ ਕਰ ਲਿਆ ਹੈ ਉਹ ਜ਼ਰੂਰ ਹੀ ਪੂਰਾ ਕਰਨਾ ਹੈ ਅਤੇ ਕੀਤਾ ਵੀ। ਕੇ. ਪੀ. ਸਾਹਿਬ ਦੇ ਸਹਿਯੋਗ ਦੀ ਵੀ ਨਸੀਬ ਸਿੰਘ ਨੇ ਭਰਪੂਰ ਸ਼ਲਾਘਾ ਕੀਤੀ।

ਕੇ. ਪੀ. ਸਾਹਿਬ ਨੇ ਕਿਹਾ ਕਿ ਵਜ਼ੀਰ ਦੇ ਨਾਤੇ ਭਾਵੇਂ ਨਸੀਬ ਸਿੰਘ ਨਾਲ ਥੋੜ੍ਹੀ ਦੇਰ ਤੋਂ ਵਾਹ ਪਿਆ ਹੈ, ਪਰੰਤੂ ਪਾਰਟੀ ਤੌਰ ਤੇ ਅਸੀਂ ਬਹੁਤ ਸਮਾਂ ਪਹਿਲਾਂ ਤੋਂ ਮਿਲਦੇ ਰਹੇ ਹਾਂ।

ਸ: ਬੇਅੰਤ ਸਿੰਘ ਜੀ ਨੇ ਆਪਣੇ ਵਿਚਾਰ ਪੇਸ਼ ਕਰਨ ਸਮੇਂ ਜਿਵੇਂ ਸਮੇਂ ਦੀ ਘਾਟ ਨੂੰ ਭੁਲਾ ਹੀ ਦਿਤਾ ਜਾਂ ਫਿਰ ਉਨ੍ਹਾਂ ਨੂੰ ਇੰਟਕ ਦੇ ਵਰਕਰਾਂ ਦੇ ਪਿਆਰ ਅਤੇ ਅਪਣੱਤ ਨੇ ਇਹ ਸਭ ਕੁਝ ਭੁਲਾ ਦਿਤਾ ਸੀ। ਉਨ੍ਹਾਂ ਆਪਣੇ ਭਾਸ਼ਣ ਸਮੇਂ ਸ: ਨਸੀਬ ਸਿੰਘ ਨੂੰ ਵਾਰ ਵਾਰ ਇਸ ਸਨਮਾਨ ਲਈ ਵਧਾਈ ਦਿਤੀ। ਉਨ੍ਹਾਂ ਕਿਹਾ ਕਿ ਕਦੇ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਅਦਾਰੇ ਘਾਟੇ ਵਿਚ ਜਾਂਦੇ ਸਨ, ਪਰ ਹੁਣ ਅਜਿਹਾ ਨਹੀਂ। ਹੁਣ ਇਹ ਮੁਨਾਫੇ ਵਿਚ ਜਾ ਰਹੇ ਹਨ। ਮੁਖ ਮੰਤਰੀ ਜੀ ਨੇ ਡਰਾਇਵਰਾਂ ਅਤੇ ਕੰਡਕਟਰ ਦੀ ਸੇਵਾ ਨੂੰ ਬੜੀ ਮੁਸ਼ਕਲ ਦਸਿਆ। ਮੁਖ ਮੰਤਰੀ ਜੀ ਇਸ ਗੱਲ ਤੋਂ ਬਹੁਤ ਪ੍ਰਭਾਵਤ ਸਨ ਕਿ ਪੰਜਾਬ ਰੋਡਵੇਜ਼ ਵਰਕਰ ਯੂਨੀਅਨ (ਇੰਟਕ) ਦੇ ਵਰਕਰਾਂ ਨੇ ਆਪਣੀ ਖੂਨ ਪਸੀਨੇ ਦੀ ਕਮਾਈ ਵਿਚੋਂ ਨਸੀਬ ਸਿੰਘ ਦੇ ਸਨਮਾਨ ਵਿਚ ਇਤਨਾ ਵੱਡਾ ਖਰਚ ਕੀਤਾ ਹੈ। ਜਾਣ ਸਮੇਂ ਫੁੱਲਾਂ ਦੇ ਹਾਰਾਂ ਨਾਲ ਲੱਦੀ ਸਫ਼ੇਦ ਰੰਗ ਦੀ ਮਾਰੂਤੀ ਕਾਰ ਕੋਲ ਜਾ ਕੇ ਮੁਖ ਮੰਤਰੀ ਨੇ ਸ: ਨਸੀਬ ਸਿੰਘ ਨੂੰ ਕਾਰ ਦੀਆਂ ਚਾਬੀਆਂ ਸੌਂਪੀਆਂ।

ਸੰਨ ੧੯੬੩ ਵਿਚ ਮੇਰੀ ਸੈਕਟਰ ੨੩ ਚੰਡੀਗੜ੍ਹ ਵਿਚ ਡਰਾਈਕਲੀਨ ਦੀ ਦੁਕਾਨ ਹੁੰਦੀ ਸੀ। ਮੇਰਾ ਇਕ ਵਾਕਫ ਨਸੀਬ ਸਿੰਘ ਨੂੰ ਦੁਕਾਨ ਤੇ ਲੈ ਕੇ ਆਇਆ ਅਤੇ ਵਾਕਫੀ

ਕਰਵਾਈ। ਪਹਿਲੀ ਨਜ਼ਰੇ ਹੀ ਇਉਂ ਜਾਪਿਆ ਜਿਵੇਂ ਅਸੀਂ ਪਹਿਲਾਂ ਤੋਂ ਹੀ ਵਾਕਫ ਹਾਂ। ਦਿਨ ਪਰ ਦਿਨ ਸਾਡੀ ਦੋਸਤੀ ਗੂਹੜੀ ਹੀ ਹੁੰਦੀ ਗਈ। ੩੦ ਸਾਲ ਬੀਤਣ ਬਾਅਦ ਅੱਜ ਵੀ ਉਵੇਂ ਹੀ ਹੈ। ਇਸ ਤੋਂ ਮਗਰੋਂ ਹੀ ਟਰੇਡ ਯੂਨੀਅਨ ਦੀਆਂ ਗਤੀਵਿਧੀਆਂ ਵਿਚ ਇਨ੍ਹਾਂ ਹਿੱਸਾ ਲੈਣਾ ਅਰੰਭ ਕੀਤਾ। ਇਨ੍ਹਾਂ ਦੀ ਲੀਡਰਸ਼ਿਪ ਦਾ ਅਰੰਭ, ਉਭਾਰ ਅਤੇ ਸਿਖਰ ਮੇਰੇ ਸਾਹਮਣੇ ਹੀ ਹੋਇਆ।

ਸ. ਲਛਮਣ ਸਿੰਘ ਗਿੱਲ ਦੀ ਸਰਕਾਰ ਸਮੇਂ ਰੋਡਵੇਜ਼ ਦੇ ਵਰਕਰਾਂ ਨੇ ਆਪਣੀਆਂ ਕੁਝ ਮੰਗਾਂ ਨਾ ਮੰਨਣ ਕਾਰਨ ਸਰਕਾਰ ਵਿਰੁਧ ਬਹੁਤ ਤਕੜੀ ਐਜੀਟੇਸ਼ਨ ਕੀਤੀ। ਸਕੱਤਰੇਤ ਵਿਖੇ ਵਰਕਰਾਂ ਨੇ ਗ੍ਰਿਫਤਾਰੀ ਵੀ ਦਿਤੀ। ਉਦੋਂ ਨਸੀਬ ਸਿੰਘ ਵੀ ਡੇਢ ਦੋ ਮਹੀਨੇ ਸੈਂਟਰਲ ਜੇਲ੍ਹ ਅੰਬਾਲਾ ਵਿਖੇ ਰਿਹਾ। ਉਸ ਸਮੇਂ ਤੋਂ ਹੀ ਇਨ੍ਹਾਂ ਦੇ ਅੰਦਰਲਾ ਲੀਡਰ ਜਾਗ ਪਿਆ ਸੀ। ਇਸ ਉਪਰੰਤ ਇਨ੍ਹਾਂ ਪੰਜਾਬ ਰੋਡਵੇਜ਼ ਚੰਡੀਗੜ੍ਹ ਵਿਖੇ ਤਿੰਨ ਵਾਰ ਜਨਰਲ ਸਕੱਤਰ ਦੀ ਚੋਣ ਲੜੀ ਅਤੇ ਹਰ ਵਾਰ ਜਿੱਤ ਪ੍ਰਾਪਤ ਕੀਤੀ।

ਗਿਆਨੀ ਜ਼ੈਲ ਸਿੰਘ ਦੀ ਸਰਕਾਰ ਸਮੇਂ ਪੰਜਾਬ ਰੋਡਵੇਜ਼ ਦੇ ਕੁਝ ਵਰਕਰਾਂ ਵਲੋਂ (ਇੰਟਕ) ਜਥੇਬੰਦੀ ਰੋਡਵੇਜ਼ ਵਿਚ ਸਥਾਪਤ ਕਰਨ ਦਾ ਵਿਚਾਰ ਬਣਾਇਆ ਗਿਆ। ਇਸ ਨਵੀਂ ਜਥੇਬੰਦੀ ਦਾ ਨਸੀਬ ਸਿੰਘ ਲਿੱਟ ਨੂੰ ਸਟੇਟ ਪੱਧਰ ਦਾ ਜਨਰਲ ਸਕੱਤਰ ਥਾਪਿਆ ਗਿਆ। ਸ: ਗੁਰਦਿਆਲ ਸਿੰਘ ਦੇ ਦੇਹਾਂਤ ਮਗਰੋਂ ਸ: ਨਸੀਬ ਸਿੰਘ ਨੂੰ ਪ੍ਰਧਾਨ ਅਤੇ ਸ: ਦਿਆਲ ਸਿੰਘ ਨੂੰ ਜਨਰਲ ਸਕੱਤਰ ਥਾਪਿਆ ਗਿਆ।

ਸ: ਨਸੀਬ ਸਿੰਘ ਨੇ ਇਤਨੀ ਸਮਰਪਣ ਭਾਵਨਾ ਨਾਲ ਯੂਨੀਅਨ ਦਾ ਕੰਮ ਕੀਤਾ। ਰੋਡਵੇਜ਼ ਵਿਚ ਇੰਟਕ ਜਥੇਬੰਦੀ ਆਪਣੇ ਤੋਂ ਪਹਿਲਾਂ ਦੀਆਂ ਸਥਾਪਤ ਅਤੇ ਬਾਅਦ ਦੀਆਂ ਜਥੇਬੰਦੀਆਂ ਤੋਂ ਸਭ ਤੋਂ ਅੱਗੇ ਲੰਘ ਗਈ ਹੈ। ਇਕ ਵਾਰ ਐਜੀਟੇਸ਼ਨ ਸਮੇਂ ਲੀਡਰ ਮੁਅੱਤਲ ਕਰ ਦਿਤੇ ਗਏ ਅਤੇ ਐਡਹਾਕ (ਤਦ-ਅਰਥ ਅਧਾਰ ਤੇ ਨਿਯੁਕਤ) ਕਰਮਚਾਰੀ ਨੌਕਰੀ ਤੋਂ ਬਰਖਾਸਤ ਕਰ ਦਿਤੇ ਗਏ। ਜਦੋਂ ਸਰਕਾਰ ਨਾਲ ਸਮਝੌਤਾ ਹੋਇਆ ਤਾਂ ਸਰਕਾਰ ਨੇ ਮੁਅੱਤਲ ਕੀਤੇ ਲੀਡਰਾਂ ਨੂੰ ਸੇਵਾ ਤੇ ਬਹਾਲ ਕਰਕੇ ਡਿਊਟੀ ਤੇ ਹਾਜ਼ਰ ਹੋਣ ਲਈ ਕਿਹਾ, ਜਿਨ੍ਹਾਂ ਵਿਚ ਨਸੀਬ ਸਿੰਘ ਵੀ ਸੀ। ਪ੍ਰੰਤੂ ਨਸੀਬ ਸਿੰਘ ਨੇ ਐਲਾਨ ਕਰ ਦਿਤਾ ਕਿ ਜਿਤਨੀ ਦੇਰ ਬਰਖਾਸਤ ਕੀਤੇ ਐਡਹਾਕ ਕਰਮਚਾਰੀ ਨੌਕਰੀ ਤੇ ਨਹੀਂ ਲਏ ਜਾਂਦੇ ਮੈਂ ਡਿਊਟੀ ਤੇ ਹਾਜ਼ਰ ਨਹੀਂ ਹੋਵਾਂਗਾ। ਆਖਰ ਇਸ ਘੋਲ ਵਿਚ ਵੀ ਨਸੀਬ ਸਿੰਘ ਨੇ ਜਿੱਤ ਹਾਸਲ ਕੀਤੀ। ਇਕ ਸ਼ਾਮ ਇਨ੍ਹਾਂ ਆ ਕੇ ਦਸਿਆ ਕਿ ਅੱਜ ਸਕੱਤਰ ਟਰਾਂਸ-ਪੋਰਟ ਸਹਿਮਤ ਹੋ ਗਏ ਕਿ ਬਰਖਾਸਤ ਕੀਤੇ ਕਰਮਚਾਰੀਆਂ ਨੂੰ ਨੌਕਰੀ ਤੇ ਲੈ ਲਿਆ ਜਾਵੇਗਾ। ਨਸੀਬ ਸਿੰਘ ਦਾ ਇਹੋ ਵਿਚਾਰ ਰਿਹਾ ਹੈ ਕਿ ਟਰੇਡ ਯੂਨੀਅਨ ਦੀ ਲੜਾਈ ਹਮੇਸ਼ਾ ਵਰਕਰਾਂ ਨੂੰ ਲਾਭ ਪਹੁੰਚਾਉਣ ਲਈ ਹੋਣੀ ਚਾਹੀਦੀ ਹੈ ਨਾ ਕਿ ਲੀਡਰਾਂ ਨੂੰ ਆਪਣੀ ਲੀਡਰੀ ਚਮਕਾਉਣ ਲਈ। ਜੇ ਵਿਕਟੇਮਾਈਜ਼ੇਸ਼ਨ ਦਾ ਸਾਹਮਣਾ ਕਰਨਾ ਪਵੇ ਤਾਂ ਲੀਡਰਾਂ ਨੂੰ ਆਪ ਕਰਨਾ ਚਾਹੀਦਾ ਹੈ।

ਰੋਡਵੇਜ਼ ਵਰਕਰਾਂ ਨੂੰ ਸਰਕਾਰੀ ਮੁਲਾਜ਼ਮ ਹੁੰਦੇ ਹੋਏ ਵੀ ਰਿਟਾਇਰਮੈਂਟ ਉਪ੍ਰੰਤ ਪੈਨਸ਼ਨ ਨਹੀਂ ਸੀ ਮਿਲਦੀ। ਇਹ ਮੰਗ ਬੜੀ ਦੇਰ ਲਟਕਦੀ ਰਹੀ। ਇਸ ਮੰਗ ਸਬੰਧੀ ਨਸੀਬ ਸਿੰਘ ਆਪਣੇ ਸਾਥੀਆਂ ਸਮੇਤ ਮੌਕੇ ਦੇ ਗਵਰਨਰ ਪਾਂਡੇ ਸਾਹਿਬ ਨੂੰ ਕਨਵਿੰਸ ਕਰਵਾਉਣ ਵਿਚ ਸਫਲ ਹੋ ਗਏ ਸਨ। ਇਸ ਪ੍ਰਕਾਰ ਰੋਡਵੇਜ਼ ਵਰਕਰਾਂ ਦੀਆਂ ਹੋਰ ਅਨੇਕ ਮੰਗਾਂ ਤੋਂ ਇਲਾਵਾ ਪੈਨਸ਼ਨ ਲਾਗੂ ਕਰਵਾਉਣ ਦਾ ਮਾਣ ਵੀ ਨਸੀਬ ਸਿੰਘ ਨੂੰ ਹੀ ਦਿਤਾ ਜਾਂਦਾ ਹੈ। ਨਸੀਬ ਸਿੰਘ ਟੇਬਲ-ਟਾਕ ਲਈ ਤਾਂ ਬਹੁਤ ਹੀ ਸਫਲ ਵਾਰਤਾਕਾਰ ਰਿਹਾ ਹੈ। ਇਹ ਦਲੀਲ ਨਾਲ ਕਨਵਿੰਸ ਕਰਵਾਉਣ ਜਾਣਦਾ ਹੈ। ਪਰੰਤੂ ਜੇ ਕੋਈ ਅਧਿਕਾਰੀ ਦਲੀਲ ਹੀ ਨਾ ਸੁਣੇ ਅਤੇ ਅੱਖੜ ਵਤੀਰਾ ਅਪਨਾਵੇ ਤਾਂ ਫਿਰ ਟੱਕਰ ਵੀ ਲੈ ਲੈਂਦਾ ਰਿਹਾ ਹੈ। ਕਈ ਵਾਰ ਜਨਰਲ ਮੈਨੇਜਰਾਂ, ਡਾਇਰੈਕਟਰਾਂ ਅਤੇ ਮੰਤਰੀਆਂ ਤੱਕ ਵੀ ਟੱਕਰ ਲਗ ਜਾਂਦੀ ਰਹੀ ਹੈ। ਲਗਪਗ ਹਰ ਵਾਰ ਹੀ ਘਟ ਜਾਂ ਵਧ ਸਮੇਂ ਵਿਚ ਨਸੀਬ ਸਿੰਘ ਦੀ ਲੀਡਰ ਸ਼ਿੱਪ ਜਿੱਤ ਹਾਸਲ ਕਰ ਲੈਂਦੀ ਸੀ।

ਨਸੀਬ ਸਿੰਘ ਦਾ ਇਹ ਵੀ ਵਿਚਾਰ ਰਿਹਾ ਹੈ ਕਿ ਟਰੇਡ ਯੂਨੀਅਨ ਲੀਡਰ ਨੂੰ ਪ੍ਰਾਪਰਟੀ ਮੇਕਰ ਨਹੀਂ ਬਣਨਾ ਚਾਹੀਦਾ। ਯੂਨੀਅਨ ਦੇ ਫੰਡਾਂ ਨੂੰ ਇਨ੍ਹਾਂ ਬਹੁਤ ਹੀ ਦਿਆਨਤਦਾਰੀ ਨਾਲ ਵਰਤਿਆ। ਇਨ੍ਹਾਂ ਆਪਣੇ ਘਰੇਲੂ ਕੰਮਾਂ ਤੋਂ ਯੂਨੀਅਨ ਦੇ ਕੰਮਾਂ ਨੂੰ ਹਮੇਸ਼ਾ ਹੀ ਤਰਜੀਹ ਦਿਤੀ। ਟਰੇਡ ਯੂਨੀਅਨ ਦੀ ਲੀਡਰਸ਼ਿਪ ਇਕ ਕੰਡਿਆਂ ਦੀ ਸੇਜ ਹੈ। ਨਿੱਤ ਨਵੀਆਂ ਚਣੌਤੀਆਂ ਕਬੂਲਣੀਆਂ ਪੈਂਦੀਆਂ ਹਨ, ਜੋ ਕਿ ਨਸੀਬ ਸਿੰਘ ਕਬੂਲਦਾ ਰਿਹਾ ਅਤੇ ਸਫਲ ਵੀ ਹੁੰਦਾ ਰਿਹਾ। ਇਨ੍ਹਾਂ ਗੁਣਾ ਕਾਰਨ ਹੀ ਰੋਡਵੇਜ਼ ਵਰਕਰਾਂ ਨੇ ਤਨ, ਮਨ ਅਤੇ ਧਨ ਨਾਲ ਸ: ਨਸੀਬ ਸਿੰਘ ਦਾ ਇਤਨਾ ਵਡਾ ਸਨਮਾਨ ਕੀਤਾ ਅਤੇ ਸ: ਦਿਆਲ ਸਿੰਘ ਜਨਰਲ ਸਕੱਤਰ ਨੇ ਐਲਾਨ ਕੀਤਾ ਕਿ ਅਸੀਂ ਸ: ਨਸੀਬ ਸਿੰਘ ਨੂੰ ਅਗਲੇ ਹੋਰ ਦੋ ਸਾਲਾਂ ਲਈ ਜਥੇਬੰਦੀ ਦਾ ਪ੍ਰਧਾਨ ਚੁਣ ਲਿਆ ਹੈ।

## ਪ੍ਰਤਿਕ੍ਰਿਆ

ਅੱਜ ਹੀ ਵਰਿਆਮ ਦੇਖਿਆ ਅਤੇ ਪੜ੍ਹਿਆ ਮੁਖ ਪੰਨੇ ਦੀ ਦਿਖ ਦੇਖ ਕੇ ਸਚਮੁਚ ਮਨ ਖੁਸ਼ ਹੋਇਆ। ਕਾਰਨ ਰੰਗਾਂ ਦੀ ਚੋਣ, ਮੁਖ ਮੰਡਲ ਦੁਆਲੇ ਤਲਿਸਮੀ ਚੱਕਰ (ਆਭਾ) ਅਤੇ ਥੱਲੇ ਸੰਗੀਤ ਅਤੇ ਖੇਡਾਂ ਦਾ ਸਮਿਸ਼ਰਣ। ਇਕ ਤਰ੍ਹਾਂ ਮਾਨਸਿਕ ਅਤੇ ਸਰੀਰਕ ਵਿਸਥਾਰ ਅਤੇ ਚੜ੍ਹਤ ਦਾ ਪ੍ਰਤੀਕ। ਦੂਰ ਪਿਛੇ ਹਰਿਆਵਲ ਦੀ ਭਰਪੂਰਤਾ। ਟਾਈਟਲ ਕੰਬੀਨੇਸ਼ਨ ਲਈ ਮੇਰੀ ਮੁਬਾਰਕ ਕਬੂਲ ਕਰਨੀ। ਜਿਥੋਂ ਤਕ ਸੰਪਾਦਕੀ ਵਿਚ ਕਾਹਲੀ ਦੀ ਮਜਬੂਰੀ ਦਾ ਜ਼ਿਕਰ ਹੈ। ਉਸ ਘਾਟ ਨੂੰ 'ਸਿੱਖ ਵਿਚਾਰਧਾਰਾ ਦਾ ਕੇਂਦਰੀ ਬਿੰਦੂ' ਪੂਰੀ ਕਰਦਾ ਹੈ। ਮੈਂ ਵਰਿਆਮ ਵਿਚ ਚਿੰਤਨ ਦੇ ਇਸ ਪੱਧਰ ਵਾਲੇ ਲੇਖ ਬਹੁਤ ਘੱਟ ਪੜ੍ਹੇ ਹਨ। ਇਸ ਗੰਭੀਰ ਅਤੇ ਸੰਜੀਦਾ ਲੇਖਣੀ ਲਈ ਮੁਬਾਰਕ। ਇਕ ਉਪਰੇਸ਼ਨ ਦੀ ਗੱਲ ਵੀ ਪਸੰਦ ਆਈ। ਕਿੰਨਾ ਚੰਗਾ ਹੋਵੇ, ਜੇਕਰ ਭੈਣੀ ਸਾਹਿਬ ਦੇ ਅੰਮ੍ਰਿਤ ਪ੍ਰਚਾਰ ਬਾਰੇ ਜਾਂ ਸਮੂਹਿਕ ਵਿਆਹ ਵਿਧੀ ਬਾਰੇ, ਸੇਵਾ ਮਿਸ਼ਨ ਬਾਰੇ ਜਾਂ ਸੰਗੀਤ ਗਤੀਵਿਧੀਆਂ, ਬਾਰੇ ਵੀ ਉਚੇਚੇ ਅੰਕ ਛਾਪ ਸਕੋ। ਇਹ ਵਧੀਆ ਕੰਮ ਹੋਵੇਗਾ।

**ਕਿਰਪਾਲ ਕਜ਼ਾਕ**

ਪੰਜਾਬੀ ਸਾਹਿਤ ਅਧਿਐਨ ਵਿਭਾਗ

ਪੰਜਾਬੀ ਯੂਨੀਵਰਸਿਟੀ ਪਟਿਆਲਾ

### ਟਾਈਟਲ

(ਪਿਛਲੇ ਵਿਸ਼ੇਸ਼ ਅੰਕ ਦਾ ਟਾਈਟਲ ਪ੍ਰਸਿਧ ਆਰਟਿਸਟ ਸੁਖਵੰਤ ਦਾ ਡਿਜ਼ਾਇਨ ਕੀਤਾ ਹੋਇਆ ਸੀ। ਇਸ ਦਾ ਜ਼ਿਕਰ ਅੰਕ ਵਿਚ ਛਪਣੋਂ ਰਹਿ ਗਿਆ ਸੀ—ਸੰਪਾਦਕ)

---

'ਵਰਿਆਮ' ਦਾ 'ਨਾਮਧਾਰੀ ਵਿਦਿਅਕ ਸੰਮੇਲਨ ਵਿਸ਼ੇਸ਼ ਅੰਕ ੧੯੯੪' ਮਿਲਿਆ. ਇਸ ਲਈ ਧੰਨਵਾਦ।

ਆਪ ਜੀ ਦੇ ਕਢੇ ਵਿਸ਼ੇਸ਼ ਅੰਕ ਸਾਰੇ ਹੀ ਉੱਚੀ ਪੱਧਰ ਦੇ ਹੁੰਦੇ ਹਨ। ਦਿੱਖ ਤੋਂ ਇਲਾਵਾ ਇਹਨਾਂ ਵਿਚ ਛਪੀ ਸਮਗਰੀ ਕਾਫੀ ਆਕਰਸ਼ਕ ਅਤੇ ਉਚ ਪਧਰੀ ਹੁੰਦੀ ਹੈ।

ਬਚਿਆਂ ਦੇ ਜੀਵਨ ਤੇ ਤਿੰਨ ਕਿਸਮ ਦਾ ਅਸਰ ਪੈਂਦਾ ਹੈ। ਪਹਿਲਾ ਘਰੋਗੀ ਮਾਹੌਲ, ਮਤਲਬ ਕਿ ਇਹਨਾਂ ਦੇ ਮਾਤਾ-ਪਿਤਾ ਦਾ ਜੀਵਨ। ਦੂਜਾ, ਸਕੂਲ ਵਿਚ, ਪਰ ਭਾਰਤ ਵਿਚ ਇਹਨਾਂ, ਖਾਸ ਕਰਕੇ ਸਰਕਾਰੀ ਅਦਾਰਿਆਂ, ਦਾ ਮਿਆਰ ਬਹੁਤ ਡਿਗ ਗਿਆ ਹੈ। ਇਸੇ ਲਈ ਇਹਨਾਂ ਸਕੂਲਾਂ ਵਿਚ ਵਿਦਿਆ ਹਾਸਲ ਕਰਨ ਵਾਲੇ ਬਚਿਆਂ ਦੇ ਮਿਆਰ ਦਾ ਉਹਨਾਂ ਬਚਿਆਂ ਨਾਲ ਕੋਈ ਮੁਕਾਬਲਾ ਨਹੀਂ ਜੋ ਕਿ ਪ੍ਰਾਈਵੇਟ ਸਕੂਲਾਂ ਵਿਚੋਂ ਵਿਦਿਆ ਹਾਸਲ ਕਰਦੇ ਹਨ। ਤੀਸਰਾ, ਸਮਾਜਕ ਅਸਰ, ਅਤੇ ਇਸ ਪਖੋਂ ਨਾਮਧਾਰੀ ਸਮਾਜ ਸ਼ਲਾਘਾਯੋਗ ਕੰਮ ਕਰ ਰਿਹਾ ਹੈ। ਵਿਦਿਆ ਤੋਂ ਇਲਾਵਾ ਇਹ ਖੇਲਾਂ ਵੱਲ ਵੀ ਧਿਆਨ ਦੇਂਦਾ ਹੈ। ਖੇਲ ਦਾ ਮੈਦਾਨ ਸਿਹਤ ਚੰਗੀ ਰਖਣ ਤੋਂ ਇਲਾਵਾ ਮਿਲਵਰਤਨ ਵੀ ਸਿਖਾਂਦਾ ਹੈ ਅਤੇ ਹਾਰ ਜਿਤ ਨੂੰ ਮਰਦਾਂ ਵਾਂਗੂ ਸਵੀਕਾਰ ਕਰਨ ਦੀ ਆਦਤ ਵੀ ਪਾਉਂਦਾ ਹੈ। ਜਦੋਂ ਇਹਨਾਂ ਤਿੰਨ ਅਦਾਰਿਆਂ ਵਲੋਂ ਬਚਿਆਂ ਉਪਰ ਚੰਗਾ ਅਸਰ ਪਏਗਾ, ਤਾਂ ਉਹ ਸ਼ਹਿਰੀ ਵੀ ਚੰਗੇ ਬਣਨਗੇ।

'ਐਗਰੀਕਲਚਰ' ਦੇ ਮਖੌਲ ਬਾਰੇ (ਸਫਾ ੨੩) ਆਇਆ ਹੈ। ਐਸਾ ਮਖੌਲ ਅਣਜਾਣ ਲੋਕ ਹੀ ਕਰਦੇ ਹਨ। ਉਹ ਨਹੀਂ ਜਾਣਦੇ ਕਿ ਐਗਰੀਕਲਚਰ ਦੇ ਨਾ ਹੋਣ ਨਾਲ ਕੋਈ 'ਕਲਚਰ' ਉਤਪੰਨ ਜਾਂ ਪਰਫੁਲਤ ਨਹੀਂ ਹੋ ਸਕਦੀ। ਕਿਸੇ ਨੇ ਠੀਕ ਹੀ ਤੇ ਕਿਹਾ ਹੈ 'ਢਿੱਡ ਨਾ ਪਈਆਂ ਰੋਟੀਆਂ ਤਾਂ ਸਭੇ ਗੱਲਾਂ ਖੋਟੀਆਂ' ਤੇ ਕਬੀਰ ਸਾਹਿਬ ਦਾ ਵੀ ਬਚਨ : ਭੂਖੇ ਭਗਤਿ ਨਾ ਕੀਜੈ। ਕਿਰਸਾਨੀ ਦਾ ਮਖੌਲ ਕਰਨ ਵਾਲੇ ਖੁਦ ਮਖੌਲ ਬਣ ਜਾਂਦੇ ਹਨ।

ਇਹ ਸੱਚ ਹੈ ਕਿ ਅਜ ਕਲ ਦੀ ਪੀੜ੍ਹੀ ਦੇ ਬਹੁਤੇ ਹਿੱਸੇ ਨੂੰ ਪੰਜਾਬੀ ਨਾ ਪੜ੍ਹਨੀ ਆਉਂਦੀ ਹੈ ਅਤੇ ਨਾ ਹੀ ਲਿਖਣੀ। (ਪੰਨਾ ੪੭) ਕਈ ਪੰਜਾਬੀ ਘਰਾਂ ਵਿਚ ਤਾਂ ਸਿਰਫ ਅੰਗਰੇਜ਼ੀ ਦੀ ਹੀ ਵਰਤੋਂ ਹੁੰਦੀ ਹੈ। ਇਹ ਸਿਫਤ ਜ਼ਿਆਦਾਤਰ ਪੰਜਾਬੀਆਂ ਵਿਚ ਹੀ ਹੈ। ਬੰਗਾਲੀ ਲੈ ਲਵੋ ਦਖਣੀ ਭਾਰਤੀ ਜਾਂ ਮਰਾਠੇ ਲੈ ਲਉ, ਇਹ ਆਪਣੇ ਘਰਾਂ ਵਿਚ ਜਾਂ ਬਾਹਰ ਆਪਣੇ ਦਾਇਰਿਆਂ ਵਿਚ ਆਪਣੀ ਆਪਣੀ ਬੋਲੀ ਹੀ ਵਰਤਦੇ ਹਨ। ਪਰ ਉਹ ਕਿਸੇ ਪਖੋਂ ਵੀ ਪੰਜਾਬੀਆਂ ਨਾਲੋਂ ਘਟ ਅੰਗਰੇਜ਼ੀ ਨਹੀਂ ਜਾਣਦੇ। ਪਰ ਉਹਨਾਂ ਨੂੰ ਆਪਣੀਆਂ ਬੋਲੀਆਂ ਨਾਲ ਪਿਆਰ ਹੈ. ਪਰ ਬੜਾ ਅਫਸੋਸ ਹੈ, ਕਿ

ਪੰਜਾਬੀਆਂ ਬਾਰੇ ਨਹੀਂ ਕਿਹਾ ਜਾ ਸਕਦਾ,-ਭਾਵੇਂ ਉਹ ਮੁਸਲਮਾਨ, ਹਿੰਦੂ ਜਾਂ ਸਿੱਖ ਹੋਵੇ ।

'ਹਿੰਦੂ' ਸ਼ਬਦ ਦਾ ਪ੍ਰਚਲਨ ਉਵੇਂ ਨਹੀਂ ਹੈ, ਜਿਵੇਂ ਇਸ ਪਰਚੇ (ਸਫਾ ੫੭) ਵਿਚ ਦਸਿਆ ਗਿਆ ਹੈ । ਇਹ ਖਿਤਾਬ ਮੁਸਲਮਾਨ ਹਮਲਾਵਰਾਂ ਨੇ ਇਸ ਦੇਸ ਦੇ ਵਾਸੀਆਂ ਨੂੰ ਦਿਤਾ ਸੀ । ਜੇਕਰ ਇਸ ਦੇ ਲਫਜ਼ੀ ਮਾਇਣੇ ਜਾਣੇ ਜਾਣ ਤਾਂ ਕੋਈ 'ਗ਼ਰਬ' ਵਾਲੀ ਗੱਲ ਨਹੀਂ ਹੈ ।

ਆਪ ਜੀ ਦਾ ਇਹ ਅੰਕ ਮੇਰੀ ਨਾਮਧਾਰੀ ਫਾਈਲ ਵਿਚ ਜਾ ਰਿਹਾ ਹੈ ।

**ਗੁਲਚਰਨ ਸਿੰਘ**

ਲੈਫਟੀਨੈਂਟ ਕਰਨਲ

੧੯੬ ਆਰ. ਮਾਡਲ ਟਾਊਨ ਜਲੰਧਰ ।

——

ਕਲ ਹੀ ਦਿੱਲੀ ਤੋਂ ਵਾਪਸ ਪੁਜਿਆ ਤਾਂ 'ਵਰਿਆਮ' ਦਾ 'ਨਾਮਧਾਰੀ ਵਿਦਿਅਕ ਜਥਾ' ਵਿਸ਼ੇਸ਼ ਅੰਕ ਮਿਲਿਆ । ਥੋੜੇ ਸਮੇਂ ਤੇ ਸੀਮਤ ਸਾਧਨਾਂ ਦੇ ਬਾਵਜੂਦ ਇਹ ਅਤਿ-ਉੱਤਮ ਅਤੇ ਸਾਰਥਕ ਕੋਸ਼ਿਸ਼ ਹੈ । ਸਾਰਾ ਤਾਂ ਨਹੀਂ ਪੜ੍ਹ ਸਕਿਆ, ਪਰ ਜਿਤਨਾ ਪੜ੍ਹਿਆ, ਪੜ੍ਹ ਕੇ ਵਧਾਈ ਦੇਣ ਨੂੰ ਮਨ ਉਤਾਵਲਾ ਹੋ ਉਠਿਆ ।

ਸ. ਅਜੀਤ ਸਿੰਘ ਜੀ ਨੇ ਵਿਦਿਅਕ ਜਥੇ ਦਾ ਇਤਿ-ਹਾਸ ਬਹੁਤ ਵਧੀਆ ਤਰੀਕੇ ਨਾਲ ਬਖਾਣ ਕੀਤਾ ਹੈ । ਇਸ ਵਿਚ ਵਿਦਿਅਕ ਜਥੇ ਬਾਰੇ ਐਸੀ ਜਾਣਕਾਰੀ ਹੈ ਜਿਸ ਦੀ ਆਮ ਤੌਰ ਤੇ ਸਾਰਿਆਂ ਨੂੰ ਵਾਕਫੀ ਨਹੀਂ ਹੈ । ਵਿਦਿਅਕ ਜਥੇ ਦਾ ਜੋ ਕਾਰਜ ਖੇਤਰ ਦਸਿਆ ਹੈ, ਉਸ ਵਿਚ ਕੁਝ ਇਕ ਨੂੰ ਛਡ ਕੇ ਅਸੀਂ ਬਾਕੀਆਂ ਤੇ ਅਮਲ ਨਹੀਂ ਕਰ ਸਕੇ ਹਾਂ । ਅਜ ਦੇ ਨੌਜਵਾਨਾਂ ਵਾਸਤੇ ਨਾਮਧਾਰੀ ਆਚਾਰ (ਆਚਰਨ) ਨੂੰ ਵਿਸ਼ੇਸ਼ ਰੂਪ ਵਿਚ ਦ੍ਰਿੜਾਉਣ ਦੀ ਲੋੜ ਹੈ । ਇਸ ਦੀ ਅਗਰ ਵਿਆਖਿਆ ਵੀ (ਉਦੇਸ਼ਾਂ ਸਮੇਤ) ਕਰ ਦਿਤੀ ਜਾਵੇ ਤਾਂ ਅਤਿ ਉੱਤਮ ਹੁੰਦਾ । ਸਾਦਗੀ ਸਾਡਾ ਮੁਖ ਉਦੇਸ਼ ਹੈ, ਜੋ ਕਿ ਅਜ ਲਗ ਭਗ ਨਹੀਂ ! ਡਸਿਪਲਨ ਵੀ ਨਹੀਂ ਦੇ ਬਰਾਬਰ ਹੀ ਹੈ । ਅਸੀਂ (ਸਾਰਥਕ) ਬਹਸ ਦੇ ਵੀ ਮੁਦਈ ਨਹੀਂ ਰਹੇ ਜੋ ਕਿ ਇਕ ਸਵਸਥ ਸਮਾਜ ਲਈ ਅਤਿ ਆਵਸ਼ਕ ਹੈ ।

ਸਵਰਗੀ ਸੰਤ ਪ੍ਰੀਤਮ ਸਿੰਘ ਜੰਮੂ ਦਾ ਜ਼ਿਕਰ ਪੜ੍ਹ ਮਨ ਉਦਾਸ ਹੋ ਗਿਆ । ਐਸੀ ਬਹੁਮੁਖੀ ਪ੍ਰਤਿਭਾ ਧਰਤੀ ਤੇ ਬਾਰ-ਬਾਰ ਜਨਮ ਨਹੀਂ ਲੈਂਦੀ ਹੈ । ਵਿਦਿਅਕ ਜਥੇ ਨੂੰ ਜੋ ਦਿਸ਼ਾ ਪ੍ਰਦਾਨ ਕਰ ਗਏ ਹਨ, ਅਸੀਂ ਉਸ ਤੇ ਚਲ ਕੇ ਆਪਣਾ ਹਰ ਉਦੇਸ਼ ਪ੍ਰਾਪਤ ਕਰ ਸਕਦੇ ਹਾਂ ।

ਆਪਣੇ ਵਿਚਾਰਾਂ ਦਾ ਅਨੁਮੋਦਨ ਹੁੰਦਾ ਵੇਖ ਕੇ ਬਹੁਤ ਖੁਸ਼ੀ ਹੁੰਦੀ ਹੈ । 'ਵਰਿਆਮ' ਦੀਆਂ ਸਾਹਿਤਕ ਖੇਤਰ ਵਿਚ ਉਪਲਭਦੀਆਂ ਬਹੁਤ ਹਨ । ਨਾਮਧਾਰੀ ਵਿਚਾਰਧਾਰਾ ਦੇ ਪ੍ਰਚਾਰ ਵਾਸਤੇ ਇਹ ਬਹੁਤ ਜ਼ਰੂਰੀ ਵੀ ਹੈ ਕਿ ਗੈਰਨਾਮਧਾਰੀ ਬੁਧੀਜੀਵੀਆਂ ਨਾਲ ਵਿਚਾਰ ਸਾਂਝੇ ਕੀਤੇ ਜਾਣ । 'ਵਰਿਆਮ' ਇਸ ਵਿਚ ਅਪਣਾ ਬਹੁਮੁਲਾ ਯੋਗਦਾਨ ਪਾ ਰਿਹਾ ਹੈ । ਸ. ਵਰਿਆਮ ਸਿੰਘ 'ਸੰਧੂ' ਦੇ ਵਿਚਾਰ ਨਾਮਧਾਰੀ ਵਿਦਿਅਕ ਜਥੇ ਬਾਰੇ ਪੜ੍ਹੇ, ਬਹੁਤ ਅੱਛਾ ਲਗਾ ।

ਅਸੀਂ ਨਾਮਧਾਰੀ ਵਿਦਿਅਕ ਜੱਥਾ ਚੰਡੀਗੜ੍ਹ ਨੂੰ ਵਧਾਈ ਦਿੰਦੇ ਹਾਂ ਜਿਨ੍ਹਾਂ ਨੇ ਸੰਮੇਲਨ ਦਾ ਇਤਨਾ ਸਫ਼ਲ ਆਯੋਜਨ ਕੀਤਾ ਹੈ ।

ਪ੍ਰਦੇਸ਼ ਨਾਮਧਾਰੀ ਵਿਦਿਅਕ ਜਥਾ ਜੰਮੂ ਵਲੋਂ 'ਵਰਿਆਮ' ਦੇ ਨਾਮਧਾਰੀ ਵਿਦਿਅਕ ਜਥਾ ਵਿਸ਼ੇਸ਼ ਅੰਕ ਕਢਣ ਵਾਸਤੇ ਬਹੁਤ ਬਹੁਤ ਵਧਾਈ । ਸਤਿਗੁਰ ਸਚੇ ਪਾਤਸ਼ਾਹ ਜੀ 'ਵਰਿਆਮ' ਨੂੰ ਚੜ੍ਹਦੀਆਂ ਕਲਾਂ ਵਿਚ ਰਖਣ ।

**ਡਾ. ਤਰਨ ਸਿੰਘ**

ਪ੍ਰਧਾਨ ਪ੍ਰਦੇਸ਼ ਨਾਮਧਾਰੀ ਵਿਦਿਅਕ ਜਥਾ ਜੰਮੂ

——

ਪਰਚਾ ਮਿਲਿਆ ਹੈ । ਬਹੁਤ ਹੀ ਸੋਹਣਾ ਤੁਸੀਂ ਛਾਪਿਆ ਹੈ । ਦਾਸ ਨੂੰ ਵੀ ਤੁਸੀਂ ਯਾਦ ਰਖਿਆ ਹੈ । ਗੁਰੂ ਜੀ ਪਾਸੇ ਕਈ ਵੇਰਾਂ ਧਿਆਨ ਜਾਂਦਾ ਰਹਿੰਦਾ ਹੈ । ਉਨ੍ਹਾਂ ਦੀ ਕਿਰਪਾਲੂ ਦ੍ਰਿਸ਼ਟੀ ਹਰ ਪਾਸੇ ਹੈ । ਹਾਕੀ ਦੀ ਖੇਡ ਬਾਰੇ ਧਿਆਨ ਦੇ ਕੇ ਨਾਮਧਾਰੀ ਸੰਪਰਦਾਇ ਨੇ ਚੰਗਾ ਉਪਰਾਲਾ ਕੀਤਾ ਹੈ । ਆਪ ਜੀ ਨੂੰ ਪਤਾ ਹੀ ਹੈ ਕਿ ਭਾਰਤ ਦੀਆਂ ਖੇਡ ਸਰਗਰਮੀਆਂ ਵਿਚ ਮੇਰੀ ਪਿਛਲੇ ੪੦ ਸਾਲਾਂ ਤੋਂ ਦਿਲਚਸਪੀ ਹੈ । ਨਾਮਧਾਰੀ ਜਥੇ ਦੀ ਟੀਮ ਦਾ ਗ੍ਰਾਫ ਇਸ ਸਮੇਂ ਰਤਾ ਝੋਕ ਮਾਰ ਗਿਆ ਹੈ । ਚੰਗੇ ਕੋਚਾਂ ਦੀ ਮਦਦ ਲੈ ਕੇ ਇਸ ਨੂੰ ਉੱਚਾ ਕਰੋ ।

**ਅਮਰੀਕ ਸਿੰਘ**

ਸਾਬਕਾ ਸੰਪਾਦਕ ਸ਼ੀਰਾਜ਼ਾ ਜੰਮੂ

——

ਵਰਿਆਮ ਦਾ 'ਨਾਮਧਾਰੀ ਵਿਦਿਅਕ ਸੰਮੇਲਨ ਵਿਸ਼ੇਸ਼ ਅੰਕ ੧੯੯੪' ਪ੍ਰਾਪਤ ਹੋਇਆ। ਸੁਹਣੀ ਦਿੱਖ ਅਤੇ ਰੰਗਦਾਰ ਤੇ ਸਚਿੱਤਰਤ ਕਵਰ ਵਾਲਾ 'ਵਰਿਆਮ' ਮਨ ਨੂੰ ਮੋਹ ਗਿਆ। ਇਥੇ ਹੀ ਬੱਸ ਨਹੀਂ, 'ਵਰਿਆਮ' ਦੀਆਂ ਰਚਨਾਵਾਂ ਆਪਣੀ ਵਿਲੱਖਣਤਾ, ਰੌਚਕਤਾ ਅਤੇ ਉਸਾਰੂ ਸੋਚ ਨਾਲ ਔਤ-ਪ੍ਰੋਤ ਹੋਣ ਕਰਕੇ, ਦਿਲੋ-ਦਿਮਾਗ ਉਪਰ ਅਮਿੱਟ ਛਾਪ ਦਾ ਕੰਮ ਕਰਦੀਆਂ ਹਨ।

'ਇਕ ਓਪਰੇਸ਼ਨ ਦੀ ਗੱਲ' ਵਿਚ ਸ: ਹਰਵਿੰਦਰ ਸਿੰਘ ਜੀ ਦੀ ਸੁਹਿਰਦਤਾ, ਨਿਰਛੱਲ ਤੇ ਪਿਆਰ ਭਰਪੂਰ ਲੇਖਣੀ ਨੇ ਕਾਇਲ ਕਰ ਦਿਤਾ। ਨਾਮਧਾਰੀ ਸਮੁਦਾਇ ਦੇ ਰੂਹੇ ਰਵਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਚਰਜ ਕੌਤਕਾਂ ਤੋਂ ਵਾਰੇ ਜਾਣ ਨੂੰ ਜੀ ਕਰਦਾ ਹੈ।

ਗੁਰਬਚਨ ਸਿੰਘ ਦਾ ਲੇਖ 'ਨਿਸ਼ਕਾਮ ਸੇਵਕ ਸੰਤ ਮੰਗਲ ਸਿੰਘ' ਸ੍ਰੀ ਸਤਿਗੁਰੂ ਜੀ ਦੇ ਵਿਲੱਖਣ ਸੇਵਕਾਂ ਦੀ ਦਾਸਤਾਂ ਦੱਸਦਾ ਹੋਇਆ, ਹੋਰ ਗੁਰੂ ਪ੍ਰੇਮੀਆਂ ਲਈ ਪ੍ਰੇਰਨਾ ਸ੍ਰੋਤ ਬਣ ਉੱਠਦਾ ਹੈ।

ਜਗਦੀਸ਼ ਸਿੰਘ ਜੀ ਦਾ ਲੇਖ 'ਸਿੱਖ ਵਿਚਾਰਧਾਰਾ ਦਾ ਕੇਂਦਰੀ ਬਿੰਦੂ' ਜਿਥੇ ਆਦਿ ਸ੍ਰੀ ਗਰੰਥ ਸਾਹਿਬ ਦੀ ਸਾਂਝੀਵਾਲਤਾ ਦਾ ਜ਼ਿਕਰ ਕਰਦਾ ਹੈ ਉਥੇ ਇਹ, ਸ੍ਰੀ ਗੁਰੂ ਗਰੰਥ ਸਾਹਿਬ ਦੇ ਛੱਤੀ ਬਾਣੀਕਾਰਾਂ ਦੀਆਂ ਰਚਨਾਵਾਂ ਦੇ ਸਾਂਝੇ ਸੂਤਰ ਨੂੰ ਲੱਭ ਪਾਠਕਾਂ ਸਾਹਮਣੇ ਉਜਾਗਰ ਕਰਦਾ ਹੈ। ਇਸ ਖ਼ੂਬਸੂਰਤ ਤੇ ਵਿਦਵੱਤਾਪੂਰਣ ਲੇਖ ਤੋਂ ਲੇਖਕ ਦੀ ਉਚ ਸ਼ਖਸੀਅਤ ਤੇ ਗਹਿਰੀ ਸੋਚ ਦੀ ਝਲਕ ਨਜ਼ਰ ਆਉਂਦੀ ਹੈ। ਵਰਿਆਮ ਸਿੰਘ ਸੰਧੂ ਦੀ ਰਚਨਾ 'ਪੰਜਾਬੀ ਭਾਈਚਾਰੇ ਲਈ ਪ੍ਰੇਰਨਾ ਸ੍ਰੋਤ' ਜਾਣਕਾਰੀ ਭਰਪੂਰ ਸੀ ਤੇ ਨਾਲ ਹੀ ਇਹ ਪੰਜਾਬੀ ਨੌਜਵਾਨਾਂ ਨੂੰ ਜ਼ਿੰਦਗੀ ਦੇ ਸੱਚ, ਕੋਮਲਤਾ, ਖ਼ੂਬਸੂਰਤੀ ਤੇ ਸੰਵੇਦਨਸ਼ੀਲਤਾ ਨਾਲ ਜੋੜਨ ਦੀ ਅਪੀਲ ਬਣ ਉੱਠਦੀ ਹੈ।

'ਨਾਮਧਾਰੀ ਵਿਦਿਅਕ ਜਥਾ : ਸੰਖੇਪ ਇਤਿਹਾਸ', ਵਿਦਿਅਕ ਸੰਮੇਲਨ' ਅਤੇ 'ਵਿਦਿਅਕ ਸੰਮੇਲਨ ਦੇ ਵਧਦੇ ਕਦਮ', 'ਵਿਦਿਅਕ ਜੱਥਾ : ਸਰਗਰਮੀਆਂ ਦਾ ਧੁਰਾ' ਬਹੁਤ ਹੀ ਗਿਆਨ ਭਰਪੂਰ ਰਚਨਾਵਾਂ ਸਨ ਜਿਨ੍ਹਾਂ ਨੂੰ ਪੜ੍ਹਕੇ ਨਾਮਧਾਰੀ ਸਮੂਦਾਇ ਵਲੋਂ ਨੌਜੁਆਨ ਪੀੜ੍ਹੀ ਦੇ ਖੁਸ਼ਹਾਲ ਭਵਿੱਖ ਲਈ ਕੀਤੇ ਜਾ ਰਹੇ ਹੰਭਲਿਆਂ ਦੀ ਤਸਵੀਰ ਨਜ਼ਰ ਆਉਂਦੀ ਹੈ।

ਦਰਅਸਲ 'ਵਰਿਆਮ' ਦਾ ਇਹ ਵਿਸ਼ੇਸ਼ ਅੰਕ ਆਪਣੇ ਮੁਖ ਮੁੱਦੇ ਦੀ ਪੂਰਤੀ ਲਈ ਹਰ ਪਖੋਂ ਹੀ ਸਫਲ ਰਿਹਾ। ਵਧਾਈ ਹੋਵੇ ਜੀ।

**ਡੀ. ਪੀ. ਸਿੰਘ**
ਡਿਪਾਰਟਮੈਂਟ ਆਫ ਫਿਜ਼ਿਕਸ
ਸ਼ਿਵਾਲਕ ਕਾਲਜ ਨਇਆ ਨੰਗਲ।

——

......ਕੁਲ ਮਿਲਾ ਕੇ ਅੰਕ ਚੰਗਾ ਸੀ। ਟਾਈਟਲ ਪੇਜ ਤਾਂ ਕਾਫੀ ਪ੍ਰਭਾਵਸ਼ਾਲੀ ਸੀ। ਗੁਰਬਚਨ ਸਿੰਘ ਜੀ ਦੇ ਲੇਖ ਬਾਰੇ ਮੈਂ ਖਾਸ ਤੌਰ ਤੇ ਲਿਖਣਾ ਚਾਹੁੰਦਾ ਸਾਂ। ਲਗਦਾ ਸੀ ਉਨ੍ਹਾਂ ਦੀ ਆਪਣੇ ਵਲੋਂ ਮਿੱਥੇ ਵਿਸ਼ੇ ਬਾਰੇ ਪਹੁੰਚ ਕਾਫੀ ਸੁਲਝੀ ਹੋਈ ਤੇ ਭਵਿਖ ਦੀਆਂ ਪੈੜਾਂ ਉਲੀਕਣ ਵਲ ਸਮਰੱਥ ਹੋ ਸਕਣ ਵਾਲੀ ਹੈ। ਵਰਿਆਮ ਸਿੰਘ ਸੰਧੂ ਦਾ ਲੇਖ ਵੀ ਚੰਗਾ ਲਗਾ। ਤੁਹਾਡਾ ਲਿਖਿਆ ਤੇ ਪਿਛਲੇ ਸੰਮੇਲਣ ਵਿਚ ਪੜ੍ਹਿਆ ਪੇਪਰ ਵੀ ਬਹੁਤ ਸੁੰਦਰ ਲਗਾ। ਰਿਪੋਰਟਾਂ ਵੀ ਆਪਣੇ ਆਪ ਵਿਚ ਚੰਗੀਆਂ ਹਨ। ਵਿਦਿਅਕ ਜੱਥੇ ਦੇ ਸਫਰ ਦੀ ਕਹਾਣੀ ਵਰਿਆਮ ਵਿਚੋਂ ਪੂਰੀ ਤਰ੍ਹਾਂ ਉਘੜਦੀ ਹੈ।......

**ਅਮਰ ਭਾਰਤੀ**
ਸੀ. ੪ ਡੀ./੭੯-ਏ ਜਨਕਪੁਰੀ
ਨਵੀਂ ਦਿਲੀ-੫੮

——

ਅੱਜ "ਵਰਿਆਮ" ਨਾਮਧਾਰੀ ਵਿਦਿਅਕ ਸੰਮੇਲਨ ਵਿਸ਼ੇਸ਼ ਅੰਕ ੧੯੯੪ ਪ੍ਰਾਪਤ ਹੋਇਆ। ਮੁਖ ਪਰਿਸ਼ਠ ਵੇਖ ਕੇ ਹੀ ਤਬੀਅਤ ਬਾਗ਼ ਬਾਗ਼ ਹੋ ਗਈ। ਸਤਿਗੁਰਾਂ ਦੀ ਤਸਵੀਰ ਜਿਸ ਵਿਚੋਂ ਪ੍ਰੇਮ, ਮੁਹਬਤ ਅਤੇ ਰੂਹਾਨੀਅਤ ਦੀਆਂ ਕਿਰਨਾਂ, ਬੁਲ੍ਹਾਂ ਤੇ ਮੁਸਕਰਾਹਟ ਵੇਖਣ ਵਾਲੇ ਨੂੰ ਬਾਰ ਬਾਰ ਵੇਖਣ ਤੇ ਮਜਬੂਰ ਕਰ ਰਹੀ ਹੈ। ਮੈਗਜ਼ੀਨ ਦੀ ਬਣਤਰ ਸ਼ਲਾਘਾਯੋਗ ਹੈ। ਇਸ ਉਪਰਾਲੇ ਲਈ ਆਪ ਜੀ ਨੂੰ ਮੇਰੀ ਦਿੱਲੀ ਮੁਬਾਰਿਕਬਾਦ ਪ੍ਰਵਾਨ ਹੋਵੇ। ਵਰਿਆਮ ਦੀ ਉਨਤੀ ਲਈ ਸ਼ੁਭਕਾਮਨਾਵਾਂ।

**ਜੋਗਿੰਦਰ ਬਾਵਰਾ (ਡਾ:)**
੧੪੪/ਈ.ਐਮ. ਰਸਤਾ ਮੁਹਲਾ
ਜਲੰਧਰ।

——

"ਵਰਿਆਮ ਜੂਨ-ਮਈ ੧੯੯੪ ਅੰਕ" ਨੂੰ 'ਮਾਹਵਾਰੀ ਅੰਕ' ਆਖਾਂ ਜਾਂ 'ਤਾਰੀਖ਼ੀ ਗੁਲਦਸਤਾ'। ਇਸ ਵਿਚੋਂ ਨਾ ਕੇਵਲ ਸਾਹਿਤਕ ਝਲਕਾਂ ਪੈਂਦੀਆਂ ਹਨ, ਸਗੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ੩੦ ਸਾਲਾ ਮਿੰਨੀ ਇਤਿਹਾਸ ਹੈ। ਇਸ ਵਿਚ ਨਵਯੁਵਕਾਂ ਤੇ ਯੁਵਤੀਆਂ ਅੰਦਰ ਧਾਰਮਿਕ, ਸਮਾਜਿਕ, ਸਾਹਿਤਕ ਤੇ ਕੌਮੀ ਸੇਵਾ ਦਾ ਜਜ਼ਬਾ ਹੈ। ਇਹ ਨਾਮ ਬਾਣੀ, ਸੰਗੀਤ ਕਲਾ, ਗੁਰਬਾਣੀ ਦੇ ਸ਼ੁਧ ਪਾਠ ਤੇ ਆਕਾਸ਼ ਨੂੰ ਛੋਹਣ ਵਾਲੀਆਂ ਛੱਲਾਂ ਦਾ ਸੁੰਦਰ ਸ਼ੀਸ਼ਾ ਹੈ ਅਤੇ ਆਉਣ ਵਾਲੀ ਪੀੜ੍ਹੀ ਵਾਸਤੇ ਪ੍ਰੇਰਣਕ ਖਜ਼ਾਨਾ ਹੈ।

ਇਸ ਦਾ ਟਾਈਟਲ ਪੇਜ ਅਤੇ ਅੰਤਲਾ ਪੰਨਾ ਅਤੀ ਦਿਲਕਸ਼ ਹਨ। ਇਹ ਕੇਵਲ ਦਿਲ-ਮੋਹਕ ਹੀ ਨਹੀਂ, ਸਗੋਂ ਇਤਿਹਾਸਕ ਝਾਕੀਆਂ ਪੇਸ਼ ਕਰਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਅਤੀ ਪਿਆਰੀ ਹੈ ਅਤੇ ਦਿਲ ਦੀ ਪਲੇਟ ਤੇ ਸੁਤੇ ਸਿਧ ਉਤਰਦੀ ਜਾਂਦੀ ਹੈ।

ਅੰਦਰਲੇ ਚਿੱਤਰ ਵਿਦਿਅਕ ਮੁਖੀਆਂ, ਸੰਮੇਲਨਾਂ, ਪ੍ਰਮੁਖ ਕਾਰਕੁਨਾਂ, ਸਹਿਯੋਗੀਆਂ, ਸਹਾਇਕਾਂ ਅਤੇ ਮੇਜ਼ਬਾਨਾਂ ਦੇ ਚਿੱਤਰ ਹਨ, ਪਰ ਟਾਈਟਲ ਪੇਜ ਦੇ ਟਾਕਰੇ ਤੇ ਪੂਰੇ ਨਹੀਂ ਉਤਰਦੇ। ਪਰ ਪੁਰਾਣੇ ਰਾਂਗਲੇ ਦਿਨ ਮੂਰਤੀਮਾਨ ਹੋ ਜਾਂਦੇ ਹਨ।

ਮੁੱਢਲੇ ਜਥੇ ਬਾਰੇ ਜਾਣਕਾਰੀ ਦੇਂਦਿਆਂ ਸ: ਸ਼ੇਰ ਸਿੰਘ ਨੂੰ ਸਕੱਤਰ ਅਤੇ ਸ: ਇਕਬਾਲ ਸਿੰਘ ਨੂੰ ਖਜ਼ਾਨਚੀ ਦਸਿਆ ਹੈ। ਇਸ ਨੂੰ ਬਦਲਵਾਂ ਸਮਝਣਾ ਚਾਹੀਦਾ ਹੈ। ਸ: ਇਕਬਾਲ ਸਿੰਘ ਸਕੱਤਰ ਅਤੇ ਸ: ਸ਼ੇਰ ਸਿੰਘ ਖਜ਼ਾਨਚੀ ਸਨ।

ਇਸ ਅੰਕ ਵਿਚ ਕੁਝ ਸਹਿਯੋਗੀਆਂ ਦੇ ਦਰਸ਼ਨ ਨਹੀਂ ਹੋਏ। ਵੱਡੇ ਕੰਮਾਂ ਵਿਚ ਤਰੁਟੀਆਂ ਰਹਿ ਹੀ ਜਾਂਦੀਆਂ ਹਨ। ਥੋੜ੍ਹੇ ਸਮੇਂ ਵਿਚ ਕੰਮ ਨੂੰ ਨੇਪਰੇ ਚਾੜ੍ਹਨ ਵਿਚ ਖਾਮੀਆਂ ਹੋ ਜਾਂਦੀਆਂ ਹਨ, ਕੋਈ ਵੱਡੀ ਗੱਲ ਨਹੀਂ। ਵੈਸੇ ਪ੍ਰਬੰਧਕ ਹਰ ਪੱਖੋਂ ਵਧਾਈ ਦੇ ਪਾਤਰ ਤੇ ਧੰਨਤਾ ਦੇ ਯੋਗ ਹਨ।

**ਨਿਹਾਲ ਸਿੰਘ (ਮਾਸਟਰ)**
੧੯੯ ਰਾਮ ਨਗਰ ਐਕਸਟੈਂਕਸ਼ਨ ਦਿੱਲੀ।

——

ਭਾਰਤੀ ਜੀ ਨੇ ਅਸਿਧੇ ਤਰੀਕੇ ਨਾਲ ਮੈਨੂੰ ਛੇਤੀ ਤੇ ਪੂਰਾ ਵਰਿਆਮ ਦਾ ਅਪਰੈਲ ੯੪ ਅੰਕ ਪੜ੍ਹਾਇਆ। ਅਸਲ ਵਿਚ ਉਹਨਾਂ ਕੋਲ ਇਹ ਅੰਕ ਪਹੁੰਚਿਆ ਨਹੀਂ। ਉਹਨਾਂ ਮੈਥੋਂ ਮੰਗਿਆ ਤਾਂ ਮੈਂ ਉਦਮ ਕਰਕੇ ਇਕੋ ਬੈਠਕ ਵਿਚ ਸਾਰਾ ਪਰਚਾ ਪੜ੍ਹ ਲਿਆ।

ਪਰਚਾ ਪੜ੍ਹਣ ਤੋਂ ਪਹਿਲਾਂ ਜੀਅ ਕਰਦਾ ਸੀ ਕਿ ਤੁਹਾਡੀ ਕਲਮ ਦੀ ਵਡਿਆਈ ਕਰਾਂਗਾ ਜਿਹੜੀ ਖਿਲਰੇ ਪੱਤਰੇ ਸੰਭਾਲਣ ਲਈ ਤਿਆਰ ਹੋ ਗਈ ਹੈ। ਜਿਸ ਨੇ ਇਕ ਲੁੱਕੇ ਹੋਏ ਸੱਚੇ-ਸੁੱਚੇ ਵਾਰਤਾਕਾਰ ਨੂੰ ਉਜਾਗਰ ਕਰਨਾ ਸ਼ੁਰੂ ਕੀਤਾ ਹੈ। ਸੋ ਪਿੰਡੀ ਦੀਆਂ ਰੌਣਕਾਂ ਵਧੀਆ ਹਨ।

ਅਹਿਮਦ ਸਲੀਮ ਕਾਸਮੀ ਦੀ ਕਹਾਣੀ ਗੰਡਾਸਾ ਦਾ ਰਸ ਮਾਣਦਿਆਂ ਅਖੀਰ ਤੇ ਸਮਝ ਆਈ ਕਿ ਇਸ ਦਾ ਚੰਗਾ ਪ੍ਰਭਾਵ ਅਨੁਵਾਦਕ ਰਘੁਬੀਰ ਢੰਡ ਕਾਰਨ ਵੀ ਕਾਇਮ ਰਿਹਾ। ਬਲਦੇਵ ਸਿੰਘ ਦੀ ਰਚਨਾ 'ਅੰਤਰਯਾਮੀ ਸਤਿਗੁਰੂ' ਸ਼ਰਧਾ ਭਾਵਨਾ ਨਾਲ ਲਿਖੀ, ਪਾਠਕ ਦੀ ਸਤਿਗੁਰੂ ਪ੍ਰਤਾਪ ਸਿੰਘ ਪ੍ਰਤੀ ਸ਼ਰਧਾ ਵਧਾਉਂਦੀ ਹੈ। 'ਸਖੀ ਫ਼ਕੀਰ' ਵਿਚ ਭਾਰਤੀ ਜੀ ਨੇ ਗਿਆਨੀ ਜਸਵੰਤ ਸਿੰਘ ਦੀ ਦਰਿਆ ਦਿਲੀ ਵਧੀਆ ਤਰੀਕੇ ਨਾਲ ਪੇਸ਼ ਕੀਤੀ ਹੈ। ਤੁਹਾਡੀ ਤੇ ਪਰਚੇ ਦੀ ਤਾਕਤ ਵਧਦੀ ਜਾਵੇ, ਇਸ ਲਈ ਅਰਦਾਸ।

**—ਤਾਰਾ ਸਿੰਘ ਅਨਜਾਣ**
ਨਵੀਂ ਦਿਲੀ

——

ਅਪ੍ਰੈਲ ਅੰਕ ਵਿਚ ਅਹਿਮਦ ਨਦੀਮ ਕਾਸਮੀ ਦੀ ਕਹਾਣੀ 'ਗੰਡਾਸਾ' ਪੜ੍ਹੀ। ਦਿਲ ਦੀ ਗਹਿਰਾਈਆਂ ਨੂੰ ਛੂਹਣ ਵਾਲੀ ਕਹਾਣੀ ਛਾਪਣ ਲਈ ਵਧਾਈ। ਹਿੰਸਾ ਤੇ ਮੋਹ ਦੀ ਪ੍ਰਵਿਰਤੀ ਇਕੋ ਸਮੇਂ ਮਨੁਖ ਅੰਦਰ ਮੌਜੂਦ ਹੁੰਦੀ ਹੈ। ਹਿੰਸਾ ਪ੍ਰਫੁਲਤ ਹੋਣ ਲਈ ਮਨੁਖ ਆਪ (ਜਿਸ ਤਰ੍ਹਾਂ ਮੌਲੇ ਦੀ ਮਾਂ) ਜਾਂ ਉਸ ਵਲੋਂ ਸਿਰਜੀਆਂ ਹੋਈਆਂ ਘਟਨਾਵਾਂ ਜ਼ੁਮੇਵਾਰ ਹੁੰਦੀਆਂ ਹਨ। ਪਰ ਮੋਹ ਮਨੁਖ ਅੰਦਰ ਇਸ ਤਰ੍ਹਾਂ ਫੁਟਦਾ ਹੈ, ਜਿਸ ਤਰ੍ਹਾਂ ਰੋਹੀ ਵਿਚ ਕਿਸੇ ਕਮਲ ਦਾ ਫੁਟ ਪੈਣਾ, ਜਾਂ ਤਪਦੇ ਰੇਗਿਸਤਾਨ ਵਿਚ ਠੰਡੇ ਮਿਠੇ ਪਾਣੀ ਦਾ ਚਸ਼ਮਾ ਲਭ ਪੈਣਾ, ਇਸੇ ਲਈ ਮੋਹ ਦੀ ਸ਼ਿਦਤ ਹਿੰਸਾ ਨਾਲੋਂ ਕਿਤੇ ਵਧ ਹੋ ਜਾਂਦੀ ਹੈ। ਜਿਸ ਬੰਦੇ ਨੂੰ ਮਾਰਨ ਲਈ 'ਮੌਲਾ' ਇਨੇ ਚਿਰ ਤੋਂ ਤਰਲੋ ਮੱਛੀ ਹੋ ਰਿਹਾ ਹੁੰਦਾ ਹੈ। ਪਰ ਉਹ ਬੰਦਾ, ਬਿਲਕੁਲ ਉਹਦੇ ਗੰਡਾਸੇ ਦੀ ਮਾਰ ਥਲੇ ਹੁੰਦਿਆਂ ਹੋਇਆਂ ਵੀ ਉਹ ਉਹਦੇ ਤੇ ਵਾਰ ਨਹੀਂ ਕਰਦਾ।

ਪੰਜਾਬ ਵਿਚ ਬਣਾਏ ਜਾ ਰਹੇ 'ਬੁਚੜਖਾਨੇ' ਦੇ ਦੂਰ ਰਸ ਨਤੀਜਿਆਂ ਨੂੰ ਭਾਂਪਦੇ ਹੋਏ ਤੁਹਾਡੇ ਵਲੋਂ ਇਸ ਦੇ ਵਿਰੋਧ ਵਿਚ ਉਠਾਈ ਆਵਾਜ਼, ਢੁਕਵੀਂ ਤੇ ਸਮੇਂ ਸਿਰ ਹੈ।

ਖਿਲਰੇ ਪੱਤਰੇ ਜਿਉਂ ਜਿਉਂ ਤਰਤੀਬ ਵਿਚ ਆਉਂਦੇ

ਜਾਂਦੇ ਹਨ, ਪਿਛਲੇ ਸਮੇਂ ਤੋਂ ਤੁਹਾਡੀ ਸਿਰਜਣ ਪ੍ਰਕ੍ਰਿਆ ਵਿਚ ਹੋਈ ਖ਼ੂਬਸੂਰਤ ਤਬਦੀਲੀ ਦਾ ਨਮੂਨਾ ਪੇਸ਼ ਕਰਦੇ ਹਨ।

**—ਅਮੋਲਕ ਸਿੰਘ**
ਜਲੰਧਰ

——

ਅਪਰੈਲ ਦਾ 'ਵਰਿਆਮ' ਮਿਲਿਆ। ਪੜ੍ਹ ਕੇ ਦਿਲ ਬਾਗ਼ ਬਾਗ਼ ਹੀ ਹੋ ਗਿਆ। ਪ੍ਰਸੰਤਾ ਨਾਲ ਆਪਣੇ ਲਈ ਸ਼ਰਮਿੰਦਗੀ ਭੀ ਆਈ। ਮਹੀਨੇ ਗੁਜ਼ਰ ਗਏ ਨੇ ਤੁਹਾਡੇ ਨਾਲ ਮੁਖ਼ਾਤਬ ਨਹੀਂ ਹੋ ਸਕਿਆ। ਜਿਥੇ 'ਵਰਿਆਮ' ਦੇ ਵਰਿਆਮ ਸਿੰਘ ਸਿੰਘ ਸੰਧੂ ਅੰਕ ਨੇ ਤੁਹਾਡੇ ਸੰਪਾਦਕੀ ਗੁਣਾਂ ਦੀ ਚਮਕ ਦਰਸਾਈ ਸੀ ਉਥੇ ਹੀ ਸਾਹਿਤਕ ਜਗਤ ਵਿਚ ਵਰਿਆਮ ਦਾ ਯੋਗਦਾਨ ਹੀ ਨਹੀਂ ਆਪਣੀ ਵਖਰੀ ਹੋਂਦ ਤੇ ਵਿਲੱਖਣਤਾ ਭੀ ਸਿੱਧ ਕਰ ਦਿਤੀ ਸੀ। ਅਪਰੈਲ ਦਾ ਅੰਕ ਆਪਣੇ ਮਿਆਰੀ ਹੋਣ ਦੀ ਸ਼ਾਹਦੀ ਭਰਦਾ ਹੈ।

ਪਿੰਡੀ ਦੀਆਂ ਰੌਣਕਾਂ ਬਚਪਣ ਦੀਆਂ ਸੁਥਰੀਆਂ ਕੁਆਰੀਆਂ ਪੈੜਾਂ, ਜੋਗ ਬਨਿਆ ਤੇਰਾ ਕੀਰਤਨ ਗਾਈ-ਆਤਮਾ ਦੀ ਖੁਰਾਕ ਦੀ ਗਲ ਕਰਦਾ ਲੇਖ। ਅੰਤਰਯਾਮੀ ਸਤਿਗੁਰੂ, ਸਜਣ ਦੇ ਦੇਸ਼ ਦੀ ਗਲ, ਬੇਗਮਪੁਰੇ ਦੇ ਵਾਸੀ ਦੀ ਗਲ ਪੜ੍ਹ ਕੇ ਰੋਮ ਰੋਮ ਸਰਸ਼ਾਰ ਹੋ ਗਿਆ। ਸਖੀ ਫ਼ਕੀਰ ਤੇ ਇਕ ਦਰਵੇਸ਼ ਦਿਲ ਦੀ ਸਿਮਰਤੀ, ਦਾਤਾ ਜੀ ਦੀਆਂ ਯਾਦਾਂ। ਤੁਹਾਡੇ ਟਾਈਟਲ ਨੇ ਤਾਂ ਸਾਰੀ ਵਿਚਾਰ ਗੋਸ਼ਟੀ ਦੀ ਸੰਖੇਪ ਪੁਸ਼ਟੀ ਹੀ ਕਰ ਦਿਤੀ। "ਜਿਨ੍ਹਾਂ ਇਸ਼ਕ ਖਰੀਦ ਨਾ ਕੀਤਾ ਦੋਹੀਂ ਜਹਾਨੀਂ ਮਾਰੇ ਹੂ" ਇਉਂ ਸਮਝੋ ਕਿ ਅਸੀਂ ਭੀ ਤੁਹਾਡੇ ਪਾਸ ਹਾਜ਼ਰ ਹੋ ਕੇ ਇਸ ਪਿਆਰ ਕਰਮ ਦੀ ਦਾਦ ਦੇ ਰਹੇ ਹਾਂ। ਸੁਖ ਹੋਵੇ ਨਾਮ ਚਿਤ ਆਵੇ ਦੀ ਕਾਮਨਾ ਕਰਦਾ ਹਾਂ। ਏਸ ਉਮੀਦ ਨਾਲ ਕਿ ਹੁਣ ਸੰਪਰਕ ਬਣਿਆ ਰਹੇਗਾ।

ਕਾਫੀ ਭੱਜ ਦੌੜ, ਸਤਿਗੁਰੂ ਦੀ ਕਿਰਪਾ ਤੇ ਮਿਤ੍ਰ ਸਜਣਾਂ ਦੇ ਸਹਿਯੋਗ ਨਾਲ ਕੁਟੀਆ ਆਪਣੀ ਮਿਲ ਗਈ ਹੈ। ਪਿਛਲੀ ਸੰਗਰਾਂਦ ਯਾਨੀ ਪਹਿਲੀ ਜੇਠ ਨੂੰ ਅਰਦਾਸੇ ਕਰਕੇ ਨਵੇਂ ਘਰ ਚੁਲ੍ਹਾ ਜਲਾਇਆ। ਇਹ ਤਾਂ ਸਿਰਫ ਆਰੰਭ ਹੀ ਹੈ। ਪਤਰ ਦੀ ਆਮਦ ਦੀ ਰਸੀਦ ਸਮਝੋ।

ਸ਼ੀਘਰ ਹੀ 'ਵਰਿਆਮ' ਦੇ ਪਤਰਿਆਂ ਵਿਚ ਹਾਜ਼ਰ ਹੋਣ ਦਾ ਯਤਨ ਕਰਾਂਗਾ। ਤੁਹਾਡੇ ਕੋਲ ਖਤ ਰਾਹੀਂ ਹਾਜ਼ਰ ਹੋ ਕੇ ਸੁਸਤੀ ਲਈ ਖਿਮਾ ਯਾਚਨਾ ਹੀ ਕਰਦਾ ਹਾਂ। ਲੇਖਕ ਸਭਾ ਜਲੰਧਰ ਦੀ ਪ੍ਰਧਾਨਗੀ ਦੀ ਦੇਰ ਨਾਲ ਭੇਜੀ ਮੁਬਾਰਕ ਭੀ ਕਬੂਲ ਕਰੋ। ਅੱਜ ਕਲ ਏਥੇ ਕਾਫੀ ਬਿਜ਼ੀ ਸੀਜ਼ਨ ਚਲ ਰਿਹਾ ਹੈ। ਆਪਣੀ ਕਮਯੂਨਿਟੀ ਖਾਸ ਕਰਕੇ ਖੇਤੀ ਪੱਤੀ ਵਾਲਾ ਲਾਣਾ, ਬੇਰੀ ਸਟਾਬਰੀ ਰਸਬੇਰੀ ਤੇ ਬਿਲੂ ਬੇਰੀ ਦੀ ਸੰਭਾਲ ਵਿਚ ਲੱਗਾ ਹੋਇਆ ਹੈ। ਬੱਚੇ ਵੱਡੇ ਬੁੱਢੇ ਸਭ ਖੇਤਾਂ ਵਿਚ ਤੇ ਫੇਰ ਤੋੜੇ ਹੋਏ ਫਲ ਦੀ ਸੇਵਾ ਸੰਭਾਲ ਵਿਚ ਦਿਨ ਰਾਤ ਆਪ ਹੀ ਭੱਜ ਦੌੜ ਹੀ ਨਹੀਂ ਕਰ ਰਹੇ ਟਾਇਰ ਤੇ ਗਡੀਆਂ ਭੀ ਦੌੜ ਰਹੀਆਂ ਹਨ। ਭੀੜ ਦੀ ਦੌੜ ਵਿਚ ਵਿਅਕਤੀ ਦੀ ਸ਼ਮੂਲੀਅਤ ਲਾਜ਼ਮੀ ਵਾਂਗ ਹੈ। **ਕੁਲਦੀਪ ਸਿੰਘ ਮੀਲੂ**

3305 DENMAN ST
MATSQUI—B.C.
V2T—4RH CANADA

——

ਆਪ ਜੀ ਦਾ ਮਾਸਿਕ ਪੱਤਰ 'ਵਰਿਆਮ' ਮੁਤਵਾਤਰ ਪੁੱਜ ਰਿਹਾ ਹੈ। ਫਰਵਰੀ-ਮਾਰਚ ਪਰਚੇ ਵਿਚ 'ਔਰੰਗਾਬਾਦ ਵਿਚ ਸੰਗੀਤ ਸੰਮੇਲਨ' ਲੇਖ ਪੜ੍ਹਿਆ। ਇਵੇਂ ਪ੍ਰਤੀਤ ਹੋਇਆ ਕਿ ਇਸ ਸੰਮੇਲਨ ਵਿਚ ਅਸੀਂ ਸ਼ਾਮਲ ਸਾਂ। ਸੰਗੀਤ ਦੀਆਂ ਧੁਨੀਆਂ ਕੰਨ ਵਿਚ ਗੂੰਜਣ ਲਗੀਆਂ। ਸਤਿਕਾਰ ਯੋਗ ਮਹਾਰਾਜ ਜਗਜੀਤ ਸਿੰਘ ਜੀ ਦੇ ਪਰਤੱਖ ਦਰਸ਼ਨਾਂ ਦਾ ਆਨੰਦ ਮਾਣਿਆ। ਸਰਦਾਰ ਹਰਭਜਨ ਸਿੰਘ ਜੀ ਦੇ ਗ੍ਰਿਹ ਦੀਆਂ ਰੌਣਕਾਂ ਆਪ ਜੀ ਨੇ ਖ਼ੂਬਸੂਰਤ ਸ਼ਬਦਾਂ ਵਿਚ ਚਿਤਰੀਆਂ ਹਨ। ਮਨ ਦੇ ਕੈਨੂਅਸ ਤੇ ਪੂਰੀ ਤਸਵੀਰ ਆਪ ਨੇ ਕਲਮੀ ਬੁਰਸ਼ ਨਾਲ ਉਲੀਕ ਕੇ ਇਕ ਅਨੋਖਾ ਰੰਗ ਬੰਨ੍ਹਿਆ ਹੈ। ਇਹੋ ਜਿਹੇ ਪ੍ਰਕਰਣ ਨੂੰ ਸੁੰਦਰ ਅਤੇ ਟਕਸਾਲੀ ਸ਼ਬਦਾਂ ਦੁਆਰਾ ਨਿਰੂਪਣ ਕਰਨਾ ਆਪ ਜੀ ਦੀ ਪੱਤਰਕਾਰੀ ਦੀ ਯੋਗਤਾ ਦਾ ਇਕ ਅਨੋਖਾ ਢੋਆ ਹੈ। ਆਪ ਨੂੰ ਮੁਬਾਰਕ ਪੇਸ਼ ਕਰਦੇ ਹੋਏ ਮਨ ਗੱਦ-ਗੱਦ ਹੋ ਰਿਹਾ ਹੈ!

**ਮਾਨ ਸਿੰਘ ਨਿਰੰਕਾਰੀ**

ਰਤਨ, ੧੪ ਡਾਕਟਰਜ਼ ਐਵੇਨਿਯੂ,
ਸਾਹਿਬ ਹਰਾ ਸਿੰਘ ਨਿਰੰਕਾਰੀ ਮਾਰਗ,ਅੰਮ੍ਰਿਤਸਰ

——

ਵਰਿਆਮ ਦਾ ਮਾਰਚ ਫਰਵਰੀ ਅੰਕ ਕਾਫੀ ਲੇਟ ਸੀ ਪਰ ਪੜ੍ਹ ਕੇ ਸੁਆਦ ਆ ਗਿਆ। ਭੁੱਲਰ ਜੀ ਦੀ ਕਹਾਣੀ ਸਭ ਤੋਂ ਵਧੀਆ ਰਹੀ। ਇਸ ਬਿਹਤਰੀਨ ਰਚਨਾ ਲਈ ਭੁੱਲਰ ਨੂੰ ਵਧਾਈ। ਪਿੰਡੀ ਦੀ ਗੱਲ 'ਚ ਤੁਹਾਡੀ ਬਿਆਨੀ ਨਾਲ ਉਸ ਜ਼ਮਾਨੇ ਬਾਰੇ ਕਾਫੀ ਜਾਣਕਾਰੀ ਮਿਲੀ। ਅਗਲੀ ਕੜੀ ਦਾ

ਮੁੰਤਜ਼ਿਰ ਹਾਂ । ਮੁਰਸ਼ਦ ਬੂਟਰਵੀ ਵੀ ਸਾਨੂੰ ਵਿਛੋੜਾ ਦੇ ਗਏ ਰੱਬ ਉਹਨਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ । ਸਾਊਦੀ ਅਰਬ 'ਚ ਹੋ ਰਹੇ ਘੋਰ ਅਨਿਆਇ ਜੋ ਕਿ ਸਿੱਖਾਂ ਨਾਲ ਹੋ ਰਿਹੈ—ਸਾਡੇ ਦੇਸ਼ ਦਾ ਵਿਦੇਸ਼ ਮੰਤਰਾਲਾ ਕੀ ਕਰੇਗਾ ? ਦਰਅਸਲ ਇਸ ਮੈਟਰ ਨੂੰ ਸਾਰੇ ਹੀ ਅਖਬਾਰਾਂ ਰਿਸਾਲਿਆਂ 'ਚ ਪ੍ਰਕਾਸ਼ਤ ਕਰਵਾਉਣਾ ਚਾਹੀਦੈ ਤਾਂ ਕਿ ਭਾਰਤ ਸਰਕਾਰ ਦਾ ਧਿਆਨ ਏਸ ਵਲ ਜਾਏ । ਪ੍ਰਤੀਕ੍ਰਿਆ 'ਚ ਦਾਤਾ ਜੀ ਦਾ ਗਿਲਾ ਵਾਜਬ ਸੀ । ਦਰਅਸਲ ਏਹ ਸਾਰਾ ਸਿਰਫ ਸਰਕਾਰੀ ਤਾਮ-ਪ੍ਰਾਮ ਹੀ ਹੁੰਦੈ -ਸੁਖਜੀਤ ਦਾ ਖਤ ਕਾਫੀ ਕੁਝ ਸੋਚਣ 'ਤੇ ਮਜਬੂਰ ਕਰਦੈ ।

**—ਗੁਰਮਿੰਦਰ ਹੈਦਰਾਬਾਦੀ**
**ਹੈਦਰਾਬਾਦ-੧੮**

— —

ਆਪ ਜੀ ਹਰੇਕ ਅੰਕ ਵਿਚ ਜੋ ਅਲਗ ਅਲਗ ਵਿਸ਼ਿਆਂ ਤੇ ਲੇਖ ਛਾਪਦੇ ਹੋ ਬਹੁਤ ਹੀ ਭਾਵ ਪੂਰਣ ਹੁੰਦੇ ਹਨ । ਤੁਹਾਡੇ ਆਪਣੇ ਵਿਚਾਰ (ਆਰਟੀਕਲ) ਦਿਲ ਨੂੰ ਹਲੂਣਾ ਵੀ ਦਿੰਦੇ ਹਨ ਤੇ ਗਿਆਨ 'ਚ ਵੀ ਵਾਧਾ ਕਰਦੇ ਹਨ । ਇਸੇ ਅੰਕ ਵਿਚ ਤੁਸਾਂ ਪਿੰਡੀ ਦੀ ਗੱਲ ਲਿਖੀ ਤੇ ਐਨਾ ਕੁਝ ਯਾਦ ਰਖਣਾ ਇਕ ਆਮ ਬੰਦੇ ਦੇ ਵਸ ਦੀ ਗੱਲ ਨਹੀਂ ।

ਵੈਸੇ ਵੀ ਤੁਸੀਂ ਮਨਭਾਉਂਦੇ ਲੇਖਕਾਂ ਨੂੰ ਆਪਣੇ ਪਰਚੇ 'ਚ ਥਾਂ ਦੇ ਕੇ ਸ਼ੋਭਾ ਦੇ ਪਾਤਰ ਬਣ ਜਾਂਦੇ ਹੋ । ਇਸੇ ਅੰਕ ਵਿਚ ਆਪ ਜੀ ਨੇ ਸ. ਸਾਹਿਬ ਭੁਲਰ ਜੀ ਦੀ ਕਹਾਣੀ ਖੂਨ ਛਾਪੀ ਹੈ ਚੰਗੀ ਲਗੀ ਹੈ ਤੇ ਨਰੋਏ ਮਨ ਦੀ ਅਵਸਥਾ ਵਾਲਾ ਹੀ ਅਜੇਹੀ ਉਚੀ ਤੇ ਸੁਚੱਜੀ ਗਲ ਕਰ ਸਕਦਾ ਹੈ ਕਿ ਰਿਸ਼ਤਿਆਂ ਦੀ ਜੋ ਸਾਂਝ ਹੈ, ਨਹੁੰ ਮਾਸ ਦੀ ਤਰ੍ਹਾਂ ਅਲੱਗ ਨਹੀਂ ਹੋ ਸਕਦੀ ।

**—ਅਮਰੀਕ ਸਿੰਘ**
**ਪੰਜਾਬੀ ਬਸਤੀ ਬਲਜੀਤ ਨਗਰ ਦਿੱਲੀ-੮**

— —

ਵਰਿਆਮ ਦੇ 'ਵਰਿਆਮ ਸਿੰਘ ਸੰਧੂ ਅੰਕ' ਦੀ ਪ੍ਰੰਪਰਾ ਨੂੰ ਜੀਵਤ ਰਖਦਿਆਂ ਜੇ ਵਰ੍ਹੇ ਵਿਚ ਇਕ ਦੋ ਯਾਦ-ਗਾਰੀ ਮੀਲ ਪੱਥਰ ਗੱਡ ਦਿਆ ਕਰੋ ਤਾਂ ਕੈਸਾ ਰਹੇ ?

ਜਾਂ ਫਿਰ ਨਾਮਧਾਰੀ ਇਤਿਹਾਸ/ਸਾਹਿਤ ਬਾਰੇ ਇਕ ਦੋ ਵਿਸ਼ੇਸ਼ ਅੰਕਾਂ ਦਾ ਪ੍ਰਯੋਜਨ ਬਣਾਓ । ਲਾਜੁਆਬ ਹੋਣਗੇ ।

**—ਸੁਵਰਨ ਸਿੰਘ ਵਿਰਕ**
ਕਰੀਵਾਲਾ (ਸਿਰਸਾ)

ਅਜ ਮੇਰਾ ਉਸ ਵਰਿਆਮ ਵੀਰ ਨਾਲ ਗਲਾਂ ਕਰਨ ਨੂੰ ਦਿਲ ਕਰ ਆਇਆ ਜਿਸ ਨੇ ਅਖਾਂ ਸਾਹਮਣੇ ਲਿਖਾਰੀਆਂ ਦੀ ਆਰਥਕ ਪਖੋਂ ਦੁਰਗਤੀ ਹੁੰਦੀ ਦੇਖ ਕੇ ਵੀ ਆਪਣੀ ਜ਼ਿੱਦ ਪੁਗਾਈ । ਅਜ ਭਾਵੇਂ ਵਰਿਆਮ ਹੌਕੇ ਲੈਂਦਾ ਹੈ ਕਈ ਵਾਰ ਗਰੀਬੀ ਵਿਚ ਟੁਬੀ ਮਾਰ ਜਾਂਦਾ ਹੈ । ਫਿਰ ਵੀ ਵਰਿਆਮ ਜਗਿਆਸਾ ਇਹੋ ਹੈ ਕਿ ਆਪਣੀ ਗਲ ਕਹੀ ਜਾਣੀ ਹੈ ਭਾਵੇਂ ਮਾਨਤਾ ਵਾਲੀ ਗਲ ਕੋਈ ਨਾ ਵੀ ਸੁਣੇ । ਵੀਰ ਮੇਰਿਆ ! 'ਗੁਰ ਕਾ ਜੱਸ ਹੈ ਸੈਲ ਨਿਬਾਤੇ ਮੈਂ ਚੀਟੀ ਕਿਆ ਚੁਕ ਹਓ ਤਾਤੇ ॥ ਅਸੀਂ ਕੀ ਜੱਸ ਕਰ ਸਕਦੇ ਹਾਂ । ਹਰ ਪ੍ਰਚਾਰਕ, ਹਰ ਅਦਾਰਾ ਦੋ ਚੀਜ਼ਾਂ ਵਿਚੋਂ ਇਕ ਦੀ ਜ਼ਰੂਰ ਮੰਗ ਰਖਦਾ ਹੈ । ਜਾਂ ਤਾਂ ਜੀਵਨ ਗੱਡੀ ਲਈ ਮਾਇਆ ਰੂਪੀ ਤੇਲ ਜਾਂ ਫਿਰ ਰੂਹ ਆਤਮਾ ਦੀ ਖੁਰਾਕ-'ਦਾਦ'।-ਭਾਵੇਂ ਮੂੰਹ ਮੁਲਾਹਜੇ ਵਾਂਗ ਹੀ ਹੋਵੇ.ਇਨ੍ਹਾਂ ਦੋਨਾਂ ਤੋਂ ਬਿਨਾਂ ਆਪਣਾ ਝੁੱਗਾ ਨਹੀਂ ਫੂਕਿਆ ਜਾਂਦਾ । ਪਰ ਵਾਹ ਮੇਰੇ ਬੇਅੰਤ ਪ੍ਰਭੂ, ਭਗਵਾਨ ਦੇ ਸਿੱਖ ਜਿਹੜੇ ਨੰਗੇ ਪਿੰਡੇ ਵੀ ਕਈ ਕਈ ਮੀਲ ਪੱਥਰ ਗੱਡੀ ਜਾਂਦੇ ਹਨ । ਆਪ ਜੀ ਦੇ ਇਕ ਸੰਧੂ ਜੀ ਬਾਰੇ ਛਾਪੇ ਵਰਿਆਮ ਦੇ ਅੰਕ ਦਾ ਜ਼ਿਕਰ ਕਾਫੀ ਸਮੇਂ ਤੋਂ ਸੁਣ ਰਹੇ ਹਾਂ ਪ੍ਰੰਤੂ ਕੁਝ ਮਿਆਰ ਦੇ ਪਰਚੇ ਜਾਂ ਤਾਂ ਉਚੀ ਜਗ੍ਹਾ ਦੇਖ ਕੇ ਚੜ੍ਹਦੇ ਨਹੀਂ ਜਾਂ ਫਿਰ ਡਾਕ ਦੇ ਲਾਲ ਜਿੰਨ ਢਿਡ ਇਡੇ ਵਡੇ ਕਰ ਚੁਕੇ ਹਨ ਕਿ ਛੋਟੇ ਪਰਚਿਆਂ ਵਾਲੇ ਅਸਮਰਥ ਹੋ ਕੇ ਪੰਜਾਬ ਵਿਚ ਹੀ ਰਹਿ ਜਾਂਦੇ ਹਨ ।

ਅਮਰ ਭਾਰਤੀ ਜੀ ਦੀ ਸਿਹਤਯਾਬੀ ਲਈ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਚਰਨਾਂ 'ਚ ਅਰਦਾਸ ਹੈ— ਹਾਲੇ ਹੁਣੇ ਜਹੇ ਤਾਂ ਲੰਬੇ ਬਨਵਾਸ ਤੋਂ ਬਾਅਦ ਆਪ ਜੀ ਨੇ ਸਤਿਜੁਗ ਦੇ ਨਵੇਂ ਸਰੂਪ ਵਿਚ ਲਿਖਣਾ ਸ਼ੁਰੂ ਕੀਤਾ ਸੀ ਜਿਸ ਨਾਲ ਸਤਿਜੁਗ ਹੋਰ ਵੀ ਰੌਚਿਕ ਬਣ ਗਿਆ ਸੀ । ਅੰਗਰੇਜ਼ੀ ਮੁਲਕ ਵਿਚ ਰਹਿੰਦਿਆਂ ਅੰਗਰੇਜ਼ੀ ਨਾਲ ਨਫਰਤ ਨਹੀਂ ਪ੍ਰੰਤੂ ਪੰਜਾਬੀ ਦੇ ਜ਼ਿਆਦਾ ਪ੍ਰਚਾਰ ਦੀ ਤਾਂਘ ਜ਼ਰੂਰ ਹੈ। ਜੇ ਪੰਜਾਬ ਤੋਂ ਅੰਗਰੇਜ਼ੀ ਹਵਾ ਆਵੇ ਤਦ ਦਿਲ ਨੂੰ ਕੁਝ ਤਰ੍ਹਾਂ ਲਗਦਾ ਹੈ ਸੋ ਜਿੰਨੀ ਵੀ ਵਧ ਤੋਂ ਵਧ ਮਾਂ ਬੋਲੀ ਦੀ ਸੇਵਾ ਹੋ ਸਕੇ ਕਰਦੇ ਰਹਿਣਾ ਚਾਹੀਦਾ ਹੈ । ਆਪ ਜੀ ਦਾ ਯਤਨ ਸ਼ਲਾਘਾ ਯੋਗ ਹੈ ।

**ਸੁਰਜੀਤ ਸਿੰਘ ਜੀਤ**
ਇੰਸਟੀਚਿਊਟ ਆਫ ਨਾਮਧਾਰੀ ਸਿਖ ਸਟੱਡੀਜ਼
੩੬ ਮਾਰਗਰੇ ਪਾਰਕ ਰੋਡ, ਫਾਰੇਸਟ ਗੇਟ ਲੰਡਨ

GRAMS MATHRU P. O. Box 64 Ph. 2527
Mfg. : Rice Bran Extraction Plant Accessories

**Matharu Engineering Works**

MATHARU TRADING COMPANY

Partner—S. Swaran Singh Matharu

Works :

Near Char Batti Chowk
Sultanpur Road, Kapurthala.

Branch : Ph. : 490853

2847 St. No. 6, New Janta Nager,
Near A. T. I. College, Gill Road, Ludhiana.

---

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



**ਗੁਰਦਿਆਲ ਸਿੰਘ ਐਂਡ ਸਨਜ਼**

ਰਸਤਾਵਾੜਾ ਗੇਟ, ਜਲੰਧਰ।
ਫੋਨ : 59869

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

**ਹਰਭਜਨ ਵੁੱਡ ਵਰਕਸ**

ਅਕਹਿਰੀ ਪੁਲੀ, ਜਲੰਧਰ-੧੪੪੦੦੪.

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲਕੜੀ ਦੇ ਤਸੱਲੀ ਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕਿਟ,
ਅਕਿਹਰੀ ਪੁਲੀ, ਜਲੰਧਰ।

---

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Turn Turn : 220010

**Makhan Singh Saggu**
**Narinder Singh Saggu**

**TECHNO INDUSTRIES**

Manufacturers, Fabricators & Exporters
Industrial Chain Sprockets & Sugar Mill
Spares All Types of Graded Casting
& Machinery Parts

**E.D. 311, Old Railway Road,**
**JALANDHAR-144 001.**

---

Manufacturers of :
ALL KINDS OF WOODEN FURNITURE

**PARTAP**

**Furnishers & Packers**

Phone : 5441481

Showroom : B-204, Mansrover Garden,
NEW DELHI-110015.
Works : A-3, Sudershan Park,
NEW DELHI-15.

Registered No. PB/JL—253 MONTHLY WARIAM JULY 1994
Ladowali Raod, Jalandhar-144001
Registered with the Registrar of News Papers for India No. 26453/75



ਐਡੀਟਰ ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।